ISSN 2394-8507
ਭੇਟਾ : ₹ ੫/-

ਮਾਸਿਕ

# ਗੁਰਮਤਿ ਪ੍ਰਕਾਸ਼

ਜਿਲਦ : ੬੫ ਫੱਗਣ-ਚੇਤ ਸੰਮਤ ਨਾਨਕਸ਼ਾਹੀ ੫੫੩-੫੪ ਮਾਰਚ 2022 ਅੰਕ : ੧੨
Vol. : 65 March 2022 Issue : 12

ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਵਿਖੇ ਹੋਲੇ-ਮਹੱਲੇ ਦਾ ਦ੍ਰਿਸ਼

ੴ ਸਤਿਗੁਰ ਪ੍ਰਸਾਦਿ॥

ਗੁਰਮਤਿ ਸਾਚੀ ਸਾਚਾ ਵੀਚਾਰੁ॥

# ਗੁਰਮਤਿ ਪ੍ਰਕਾਸ਼

(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਫੱਗਣ-ਚੇਤ, ਸੰਮਤ ਨਾਨਕਸ਼ਾਹੀ ੫੫੩-੫੪ ਮਾਰਚ 2022

ਜਿਲਦ ੬੫ (Vol. 65) ਅੰਕ ੧੨ (Issue 12)

ਮੁੱਖ ਸੰਪਾਦਕ
ਸਿਮਰਜੀਤ ਸਿੰਘ

ਸੰਪਾਦਕ
ਸਤਵਿੰਦਰ ਸਿੰਘ

ਸਹਾਇਕ ਸੰਪਾਦਕ
ਬਿਕਰਮਜੀਤ ਸਿੰਘ

## ਚੰਦਾ

| (ਦੇਸ਼) | | (ਵਿਦੇਸ਼) | |
|---|---|---|---|
| ਪ੍ਰਤੀ ਕਾਪੀ | ₹ 5 | ਸਾਲਾਨਾ | ₹ 1250 |
| ਸਾਲਾਨਾ | ₹ 50 | ਪੰਜ ਸਾਲ | ₹ 5000 |
| ਪੰਜ ਸਾਲ | ₹ 250 | ਲਾਈਫ਼ | ₹ 10000 |
| ਲਾਈਫ਼ | ₹ 500 | | |

## ਚੰਦਾ ਭੇਜਣ ਦਾ ਪਤਾ

ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ)
ਸ੍ਰੀ ਅੰਮ੍ਰਿਤਸਰ-੧੪੩੦੦੬

*Secretary*
*Dharam Parchar Committee*
*(S.G.P.C.)*
*Sri Amritsar-143006*

ਫੋਨ: 0183-2553956-59 ਐਕਸ 304 ਫੈਕਸ: 0183-2553919
website : www.sgpc.net
e-mail :gurmatparkashmonthly@gmail.com,
gyan_gurmat@yahoo.com

ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।

Approved for School libraries by the Director of Public Instructions Punjab
Vide Circular No. 4580-2/25-58-B-49154 Dated Oct. 1958

## ਤਤਕਰਾ

# ਗੁਰਬਾਣੀ ਵਿਚਾਰ

*ਕਿਰਤਿ ਕਰਮ ਕੇ ਵੀਛੁੜੇ ਕਰਿ ਕਿਰਪਾ ਮੇਲਹੁ ਰਾਮ॥*
*ਚਾਰਿ ਕੁੰਟ ਦਹ ਦਿਸ ਭ੍ਰਮੇ ਥਕਿ ਆਏ ਪ੍ਰਭ ਕੀ ਸਾਮ॥*
*ਧੇਨੁ ਦੁਧੈ ਤੇ ਬਾਹਰੀ ਕਿਤੈ ਨ ਆਵੈ ਕਾਮ॥*
*ਜਲ ਬਿਨੁ ਸਾਖ ਕੁਮਲਾਵਤੀ ਉਪਜਹਿ ਨਾਹੀ ਦਾਮ॥*
*ਹਰਿ ਨਾਹ ਨ ਮਿਲੀਐ ਸਾਜਨੈ ਕਤ ਪਾਈਐ ਬਿਸਰਾਮ॥*
*ਜਿਤੁ ਘਰਿ ਹਰਿ ਕੰਤੁ ਨ ਪ੍ਰਗਟਈ ਭਠਿ ਨਗਰ ਸੇ ਗ੍ਰਾਮ॥*
*ਸ੍ਰਬ ਸੀਗਾਰ ਤੰਬੋਲ ਰਸ ਸਣੁ ਦੇਹੀ ਸਭ ਖਾਮ॥*
*ਪ੍ਰਭ ਸੁਆਮੀ ਕੰਤ ਵਿਹੂਣੀਆ ਮੀਤ ਸਜਣ ਸਭਿ ਜਾਮ॥*
*ਨਾਨਕ ਕੀ ਬੇਨੰਤੀਆ ਕਰਿ ਕਿਰਪਾ ਦੀਜੈ ਨਾਮੁ॥*
*ਹਰਿ ਮੇਲਹੁ ਸੁਆਮੀ ਸੰਗਿ ਪ੍ਰਭ ਜਿਸ ਕਾ ਨਿਹਚਲ ਧਾਮ॥੧॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੩)*

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਬਾਰਹ ਮਾਹਾ ਮਾਂਝ ਦੀ ਇਸ ਅਰੰਭਕ ਪਉੜੀ ਵਿਚ ਮਨੁੱਖ-ਮਾਤਰ ਨੂੰ ਪਰਮਾਤਮਾ ਦੇ ਨਾਮ ਬਿਨਾਂ ਮਨੁੱਖਾ ਸਰੀਰ ਦੇ ਵਿਅਰਥ ਜਾਣ ਦੀ ਵਾਸਤਵਿਕਤਾ ਸਮਝਾਉਂਦਿਆਂ, ਮਨੁੱਖਾ ਜਨਮ ਦੀ ਦੁਰਲੱਭਤਾ ਤੇ ਉੱਚੀ ਕੀਮਤ ਦਾ ਅਹਿਸਾਸ ਕਰਾਉਂਦੇ ਹਨ। ਗੁਰੂ ਪਾਤਸ਼ਾਹ ਜੀ ਇਸ ਵਿਚ ਅਧਿਆਤਮ ਮਾਰਗ 'ਤੇ ਤੁਰਨਾ ਅਤਿ ਜ਼ਰੂਰੀ ਦੱਸਦੇ ਹੋਏ ਇਸ ਦਿਸ਼ਾ ਵਿਚ ਤੁਰਨ ਹਿੱਤ ਉਸ ਨੂੰ ਪਰਮਾਤਮਾ ਦੀ ਕਿਰਪਾ ਦੀ ਜਾਚਨਾ ਕਰਨ ਅਤੇ ਉਸ ਦੇ ਸੱਚੇ ਸਦੀਵੀ ਕੰਮ ਆਉਣ ਵਾਲੇ ਨਾਮ ਨੂੰ ਮਨ-ਚਿਤ-ਆਤਮਾ ਵਿਚ ਵਸਾਉਣ ਦਾ ਗੁਰਮਤਿ ਗਾਡੀ ਮਾਰਗ ਬਖ਼ਸ਼ਿਸ਼ ਕਰਦੇ ਹਨ।

ਸਤਿਗੁਰੂ ਜੀ ਅਕਾਲ ਪੁਰਖ ਪਰਮਾਤਮਾ ਨੂੰ ਸੰਬੋਧਨ ਕਰਦਿਆਂ ਫੁਰਮਾਨ ਕਰਦੇ ਹਨ ਕਿ, ਹੇ ਪ੍ਰਭੂ ! ਆਪਣੇ ਕਰਮਾਂ ਦੀ ਕਮਾਈ ਕਰਕੇ ਤੇਰੇ ਤੋਂ ਵਿਛੜੇ ਹੋਏ ਹਾਂ। ਆਪਣੀ ਕਿਰਪਾ ਕਰਦਿਆਂ ਹੇ ਪ੍ਰਭੂ, ਆਪ ਨੇ ਸਾਨੂੰ ਆਪਣੇ ਨਾਲ ਮਿਲਾ ਲੈਣਾ। ਭਾਵ ਸਾਡਾ ਆਪ ਨੂੰ ਵਿਸਾਰੀ ਰੱਖਣਾ ਖ਼ਤਮ ਹੋ ਜਾਵੇ। ਅਸੀਂ ਆਪਣੇ ਆਲੇ-ਦੁਆਲੇ ਦੀਆਂ ਚਾਰੋਂ ਹੀ ਨੁੱਕਰਾਂ ਅਤੇ ਦਸਾਂ ਹੀ ਦਿਸ਼ਾਵਾਂ ਵਿਚ ਜਗਤ ਦੀ ਮਾਇਆ ਦੇ ਅਸਰ ਥੱਲੇ ਭੌਂਦੇ ਫਿਰਦੇ ਰਹੇ ਹਾਂ, ਹੁਣ ਹਾਰ-ਹੁੱਟ ਕੇ ਤੁਹਾਡਾ ਆਸਰਾ ਤੱਕਿਆ ਹੈ।

ਪਰਮਾਤਮਾ ਦੇ ਸਦੀਵੀ ਸੱਚੇ ਨਾਮ ਤੋਂ ਬਗੈਰ ਅਰਥਹੀਣ ਅਤੇ ਦੁਖਦਾਇਕ

ਮਾਨਸਿਕ ਆਤਮਿਕ ਹਾਲਤ ਨੂੰ ਦੋ ਦ੍ਰਿਸ਼ਟਾਂਤਾਂ ਰਾਹੀਂ ਦਰਸਾਉਂਦੇ ਹੋਏ ਗੁਰੂ ਪਾਤਸ਼ਾਹ ਕਥਨ ਕਰਦੇ ਹਨ ਕਿ ਗਊ ਜੋ ਦੁੱਧ ਨਹੀਂ ਦਿੰਦੀ, ਕਿਸੇ ਕੰਮ ਨਹੀਂ ਆਉਂਦੀ। ਦੂਸਰਾ ਦ੍ਰਿਸ਼ਟਾਂਤ ਦਿੰਦਿਆਂ ਗੁਰੂ ਜੀ ਕਥਨ ਕਰਦੇ ਹਨ ਕਿ ਪਾਣੀ ਬਿਨਾਂ ਖੇਤੀ ਮੁਰਝਾਅ ਜਾਂਦੀ ਹੈ ਅਤੇ ਉਸ ਤੋਂ ਪੂਰੀ ਆਮਦਨ ਨਹੀਂ ਹੋ ਸਕਦੀ ਭਾਵ ਪਾਣੀ ਖੇਤੀ ਦੇ ਵਿਕਾਸ-ਵਿਗਾਸ ਵਾਸਤੇ ਅਤਿ ਜ਼ਰੂਰੀ ਤੱਤ ਹੈ। ਦੋਨਾਂ ਦ੍ਰਿਸ਼ਟਾਂਤਾਂ ਦੀ ਸੰਰਚਨਾਤਮਕ ਯੋਜਨਾਬੰਦੀ ਦੁਆਰਾ ਸਹਿਜੇ ਹੀ ਸਿੱਟਾ ਕੱਢਦੇ ਹੋਏ ਗੁਰੂ ਜੀ ਦ੍ਰਿੜ੍ਹ ਕਰਾਉਂਦੇ ਹਨ ਕਿ ਇਨਸਾਨ ਦਾ ਸੱਜਣ ਕੇਵਲ ਤੇ ਕੇਵਲ ਉਹ ਪਰਮਾਤਮਾ ਹੈ। ਉਸ ਬਗ਼ੈਰ ਸੁਖ-ਸ਼ਾਂਤੀ ਕਿਵੇਂ ਮਿਲੇਗੀ? ਭਾਵ ਕਦਾਚਿਤ ਵੀ ਨਹੀਂ ਮਿਲੇਗੀ। 'ਪ੍ਰਭੂ ਦੇ ਨਾਮ ਵਿਚ ਹੀ ਸੱਚਾ ਸੁਖ ਮਿਲ ਸਕਦਾ ਹੈ' ਇਹ ਭਾਵ ਦ੍ਰਿੜ੍ਹ ਕਰਾਉਣ ਵਾਸਤੇ ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਹੜੇ ਘਰ ਅਰਥਾਤ ਹਿਰਦੇ ਅੰਦਰ ਪਰਮਾਤਮਾ-ਰੂਪੀ ਪਿਆਰਾ ਪਤੀ ਪ੍ਰਗਟ ਨਹੀਂ ਹੁੰਦਾ ਮਤਲਬ ਕਿ ਜਿਹੜਾ ਹਿਰਦਾ ਉਹਨੂੰ ਯਾਦ ਨਹੀਂ ਰੱਖਦਾ ਜਾਂ ਹੱਦੋਂ ਵੱਧ ਦਿੱਸਦੇ ਸੰਸਾਰ ਦੀ ਮੋਹ-ਮਾਇਆ ਵਿਚ ਗੁਆਚ ਜਾਂਦਾ ਹੈ ਉਹ ਵੱਡੀ ਭੱਠੀ ਸਮਾਨ ਤਪਦੇ ਸ਼ਹਿਰ ਜਾਂ ਪਿੰਡ ਜਿਹਾ ਹੈ। ਜੀਵ-ਇਸਤਰੀ ਦਾ ਸਰੀਰਿਕ ਸ਼ਿੰਗਾਰ ਉਸ ਦੇ ਸਰੀਰ ਸਮੇਤ ਝੂਠਾ ਜਾਂ ਖ਼ਤਮ ਹੋ ਜਾਣ ਵਾਲਾ ਹੈ। ਮਾਲਕ ਪਰਮਾਤਮਾ ਬਿਨਾਂ ਬਾਹਰੀ ਰੂਪ ਵਿਚ ਮਿੱਤਰ ਜਾਂ ਹਿਤੈਸ਼ੀ ਦਿੱਸਦੇ ਲੋਕ ਜਮਾਂ/ਜਮਦੂਤਾਂ ਸਮਾਨ ਹਨ। ਗੁਰੂ ਜੀ ਮਨੁੱਖ-ਮਾਤਰ ਨੂੰ ਅਧਿਆਤਮ ਮਾਰਗ 'ਤੇ ਪਾਉਣ ਹਿੱਤ ਪ੍ਰਭੂ ਮਾਲਕ ਅੱਗੇ ਅਰਦਾਸ-ਜਾਚਨਾ ਕਰਦੇ ਹਨ ਕਿ, ਹੇ ਮਾਲਕ ਜੀਓ! ਆਪਣੀ ਮਿਹਰ ਕਰ ਕੇ ਮੈਨੂੰ ਆਪਣਾ ਨਾਮ ਬਖ਼ਸ਼ ਦਿਓ! ਮੈਨੂੰ ਆਪਣੇ ਨਾਲ ਆਪਣੇ ਨਾਮ ਦੁਆਰਾ ਮਿਲਾ ਲੈਣਾ ਜੀ! ਕੇਵਲ ਤੇ ਕੇਵਲ ਇਸ ਸ੍ਰਿਸ਼ਟੀ ਉੱਪਰ ਆਪ ਜੀ ਦਾ ਨਾਮ ਹੀ ਸਦਾ ਅਟੱਲ ਰਹਿਣ ਵਾਲਾ ਹੈ ਭਾਵ ਇਸ ਸੰਸਾਰ ਉੱਪਰ ਹੋਰ ਜੋ ਕੁਝ ਵੀ ਦ੍ਰਿਸ਼ਟਮਾਨ ਹੈ ਸਭ ਬਦਲ ਜਾਣ ਵਾਲਾ ਹੈ।

*ਚੇਤਿ ਗੋਵਿੰਦੁ ਅਰਾਧੀਐ ਹੋਵੈ ਅਨੰਦੁ ਘਣਾ॥*
*ਸੰਤ ਜਨਾ ਮਿਲਿ ਪਾਈਐ ਰਸਨਾ ਨਾਮੁ ਭਣਾ॥*
*ਜਿਨਿ ਪਾਇਆ ਪ੍ਰਭੁ ਆਪਣਾ ਆਏ ਤਿਸਹਿ ਗਣਾ॥*
*ਇਕੁ ਖਿਨੁ ਤਿਸੁ ਬਿਨੁ ਜੀਵਣਾ ਬਿਰਥਾ ਜਨਮੁ ਜਣਾ॥*
*ਜਲਿ ਥਲਿ ਮਹੀਅਲਿ ਪੂਰਿਆ ਰਵਿਆ ਵਿਚਿ ਵਣਾ॥*
*ਸੋ ਪ੍ਰਭੁ ਚਿਤਿ ਨ ਆਵਈ ਕਿਤੜਾ ਦੁਖੁ ਗਣਾ॥*
*ਜਿਨੀ ਰਾਵਿਆ ਸੋ ਪ੍ਰਭੂ ਤਿੰਨਾ ਭਾਗੁ ਮਣਾ॥*
*ਹਰਿ ਦਰਸਨ ਕੰਉ ਮਨੁ ਲੋਚਦਾ ਨਾਨਕ ਪਿਆਸ ਮਨਾ॥*
*ਚੇਤਿ ਮਿਲਾਏ ਸੋ ਪ੍ਰਭੂ ਤਿਸ ਕੈ ਪਾਇ ਲਗਾ॥੨॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੩)*

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਬਾਰਹ ਮਾਹਾ ਮਾਂਝ ਦੀ ਇਸ ਪਾਵਨ ਪਉੜੀ ਦੁਆਰਾ ਚੇਤ ਮਹੀਨੇ ਨਾਲ ਸੰਬੰਧਿਤ ਵਾਤਾਵਰਨ ਅਤੇ ਮੌਸਮ ਦੇ ਰੂ-ਬ-ਰੂ ਜੀਵ-ਇਸਤਰੀ ਨੂੰ ਮਾਲਕ ਪਰਮਾਤਮਾ ਨੂੰ ਯਾਦ ਕਰਦਿਆਂ ਉਸ ਵਿਚ ਸੁਖ-ਅਨੰਦ ਮਾਣਦਿਆਂ, ਬਨਸਪਤੀ ਅਤੇ ਕੁਦਰਤ 'ਚ ਵੱਸਦੇ ਕਾਦਰ ਨੂੰ ਮਹਿਸੂਸ ਕਰਦਿਆਂ ਅਧਿਆਤਮਿਕ ਖੇਤਰ ਵਿਚ ਵਿਗਾਸ ਹਿੱਤ ਸਦਾ ਯਤਨਸ਼ੀਲ ਰਹਿਣ ਲਈ, ਸੱਚੇ ਗੁਰੂ ਦੀ ਅਗਵਾਈ ਹਾਸਲ ਕਰਨ ਦੀ ਗੁਰਮਤਿ-ਜੁਗਤ ਬਖ਼ਸ਼ਿਸ਼ ਕਰਦੇ ਹਨ।

ਸਤਿਗੁਰੂ ਜੀ ਫੁਰਮਾਉਂਦੇ ਹਨ ਕਿ ਮਨੁੱਖਾ ਜੀਵਨ ਰੂਪੀ ਚੇਤ ਮਹੀਨੇ ਵਿਚ ਜੇਕਰ ਉਸ ਸੱਚੇ ਮਾਲਕ ਨੂੰ ਯਾਦ ਕਰੀਏ ਤਾਂ ਡੂੰਘਾ ਅਨੰਦ ਮਿਲਦਾ ਹੈ। ਸੰਤ ਭਾਵ ਰੱਬ ਨਾਲ ਮਿਲੇ ਹੋਏ ਲੋਕਾਂ ਨਾਲ ਮਿਲ-ਬੈਠ ਕੇ, ਜੀਭਾ ਨਾਲ ਉਸ ਮਾਲਕ ਦਾ ਨਾਮ ਜਪਣਾ ਸਹਿਜੇ ਹੀ ਸੰਭਵ ਹੋ ਜਾਂਦਾ ਹੈ। ਇੱਥੇ ਗੁਰੂ ਜੀ ਦਾ ਅੰਤਰੀਵ ਭਾਵ ਹੈ ਕਿ ਜਗਤ ਤੋਂ ਕਿਨਾਰਾ ਕਰਨਾ ਕਿਸੇ ਤਰ੍ਹਾਂ ਵੀ ਪ੍ਰਭੂ-ਭਗਤੀ ਦੇ ਵਾਸਤੇ ਲੋੜੀਂਦਾ ਅਤੇ ਯੋਗ ਨਹੀਂ ਸਿਰਫ਼ ਚੰਗੀ ਸੰਗਤ ਲੱਭਣ ਦੀ ਲੋੜ ਹੈ। ਚੰਗੀ ਸੰਗਤ ਵਿਚ ਹੋਣ ਵਾਲੀ ਪਰਸਪਰ ਵਿਚਾਰ ਮਨੁੱਖ ਨੂੰ ਭਟਕਣ ਤੋਂ ਬਚਾਉਂਦੀ ਹੋਈ ਰੂਹਾਨੀ ਮੰਜ਼ਲ ਵੱਲ ਤੋਰ ਦਿੰਦੀ ਹੈ।

ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਮਨੁੱਖ ਨੇ ਮਾਲਕ (ਪਰਮਾਤਮਾ) ਨੂੰ ਪਾ ਲਿਆ ਹੈ ਉਸੇ ਨੂੰ ਹੀ ਇਸ ਸੰਸਾਰ ਉੱਪਰ ਆਇਆ ਗਿਣੀਏ। ਕਹਿਣ ਤੋਂ ਭਾਵ, ਮਾਲਕ ਨੂੰ ਰੀਝਾਉਣ ਬਿਨਾਂ ਮਨੁੱਖੀ ਸਰੀਰ ਨੂੰ ਪਾਉਣ ਦਾ ਕੋਈ ਅਰਥ ਹੀ ਨਹੀਂ। ਜਿਹੜਾ ਮਾਲਕ ਨੂੰ ਪਛਾਣ ਲੈਂਦਾ ਹੈ ਉਹ ਤਾਂ ਉਸ ਦੀ ਯਾਦ ਬਿਨਾਂ, ਉਸ ਨੂੰ ਚਿਤਵਣ ਬਿਨਾਂ ਨਹੀਂ ਰਹਿੰਦਾ। ਉਹ ਮਾਲਕ ਦਾ ਪਸਾਰਾ ਸਾਰੇ ਪਾਸੇ ਜਲ-ਥਲ ਅਤੇ ਬਨਸਪਤੀ ਵਿਚ ਵੇਖਦਾ-ਮਹਿਸੂਸਦਾ ਹੈ। ਦੂਜੇ ਬੰਨੇ ਜਿਸ ਨੂੰ ਉਹ ਮਾਲਕ ਯਾਦ ਨਹੀਂ ਆਉਂਦਾ ਉਹਦਾ ਦੁੱਖ ਬਹੁਤ ਹੀ ਵੱਡਾ ਹੈ। ਜਿਨ੍ਹਾਂ ਮਨੁੱਖਾਂ ਨੇ ਉਸ ਨੂੰ ਸਿਮਰਿਆ ਹੈ ਉਨ੍ਹਾਂ ਦੇ ਭਾਗ ਵੱਡੇ ਹਨ। ਇਨ੍ਹਾਂ ਦੋਨਾਂ ਪ੍ਰਕਾਰਾਂ ਦੇ ਮਨੁੱਖਾਂ (ਪ੍ਰਭੂ ਨੂੰ ਮਿਲਿਆਂ ਅਤੇ ਪ੍ਰਭੂ ਤੋਂ ਵਿੱਛੜਿਆਂ ਹੋਇਆਂ) ਨੂੰ ਵੇਖ-ਜਾਚ ਕੇ ਮਨ ਵਿਚ ਪਰਮਾਤਮਾ ਮਾਲਕ ਨੂੰ ਮਿਲ ਪੈਣ ਦੀ ਇੱਛਾ ਉਪਜੀ ਹੈ, ਮਨ ਵਿਚ ਇਕ ਤ੍ਰੇਹ ਲੱਗ ਗਈ ਹੈ। ਮਨੁੱਖਾ ਜੀਵਨ ਰੂਪੀ ਚੇਤ ਮਹੀਨੇ ਵਿਚ ਜੇਕਰ ਕੋਈ ਉਸ ਮਾਲਕ ਨਾਲ ਮਿਲਾ ਦੇਣ ਦੀ ਆਸ ਬੰਨ੍ਹਾਏ ਤਾਂ ਉਸ ਦੇ ਚਰਨੀਂ ਲੱਗਣਾ ਚਾਹੀਦਾ ਹੈ। ■

ਸੰਪਾਦਕੀ...

# ਸ੍ਰੀ ਅਨੰਦਪੁਰ ਸਾਹਿਬ ਦਾ ਹੋਲਾ-ਮਹੱਲਾ

*ਵੈਸੇ ਤਾਂ ਹਰ ਪਲ ਆਪਣੇ ਆਪ ਵਿਚ ਨਵਾਂ ਹੁੰਦਾ ਹੈ। ਜੋ ਪ੍ਰਭੂ-ਨਾਮ ਵਿਚ ਲੀਨ ਹੈ, ਜੋ ਇਸ ਸਰੀਰਕ ਜਾਮੇ ਨੂੰ ਪਰਮਾਤਮਾ ਨਾਲ ਮਿਲਾਪ ਕਰਨ ਦੇ ਸਾਧਨ ਦੇ ਰੂਪ ਵਿਚ ਲੈਂਦਾ ਹੈ ਉਹ ਸਾਰਾ ਜੀਵਨ ਹੀ ਖ਼ੁਸ਼ੀ, ਚਾਅ ਅਤੇ ਉਤਸ਼ਾਹ ਵਿਚ ਸਫਲ ਕਰੇਗਾ। ਚਿੰਤਾ, ਉਦਾਸੀ ਅਤੇ ਨਿਰਾਸ਼ਾ ਦੇ ਮਾੜੇ ਪ੍ਰਭਾਵ ਤੋਂ ਉਹ ਬਚਿਆ ਰਹਿੰਦਾ ਹੈ ਅਤੇ ਜੀਵਨ ਗੁਜ਼ਾਰਦਾ ਹੋਇਆ ਆਪਣੇ ਜ਼ਿੰਮੇ ਲੱਗਾ ਹਰੇਕ ਜ਼ਰੂਰੀ ਫਰਜ਼ ਸਹੀ ਢੰਗ ਨਾਲ ਨਿਭਾਉਂਦਾ ਹੈ। ਪਰੰਤੂ ਅਜਿਹੇ ਕਰਮ ਕਰਨ ਵਾਲੇ ਲੋਕਾਂ ਦੀ ਇਸ ਸੰਸਾਰ ਵਿਚ ਗਿਣਤੀ ਕਿਸੇ ਯੁੱਗ ਵਿਚ ਵੀ ਜ਼ਿਆਦਾ ਨਹੀਂ ਹੁੰਦੀ। ਉਹ 'ਵਿਰਲੇ ਕੇਈ ਕੇਇ' ਦੇ ਗੁਰਵਾਕ ਅਨੁਸਾਰ ਬਹੁਤ ਹੀ ਚੋਣਵੇਂ ਹੁੰਦੇ ਹਨ।*

*ਦੂਜੀ ਤਰ੍ਹਾਂ ਦੇ ਲੋਕਾਂ ਦੀ ਜ਼ਿੰਦਗੀ ਵਿਚ ਵਿਸ਼ੇਸ਼ ਰੂਪ ਵਿਚ ਨਵੀਨਤਾ, ਤਾਜ਼ਗੀ, ਰੰਗ ਅਤੇ ਰਸ ਦਾ ਸੰਚਾਰ ਕਰਨ ਦੇ ਉਦੇਸ਼ ਦੀ ਪੂਰਤੀ ਕਰਨ ਲਈ ਸਾਡੇ ਬੁੱਧੀਮਾਨ ਅਨੁਭਵੀ ਬਜ਼ੁਰਗਾਂ ਨੇ ਤਿਉਹਾਰਾਂ ਦੀ ਵਿਉਂਤਬੰਦੀ ਕੀਤੀ। ਸ਼ਾਇਦ ਸਾਡੇ ਦੇਸ਼ ਭਾਰਤ ਦੇ ਲੋਕਾਂ ਦੇ ਜੀਵਨ ਵਿਚ ਮਿਹਨਤ ਦੀ ਬਹੁਤਾਤ ਸੀ ਜਿਸ ਦੇ ਫਲਸਰੂਪ ਇਥੇ ਦੂਜੇ ਦੇਸ਼ਾਂ/ਕੌਮਾਂ ਦੀ ਤੁਲਨਾ ਵਿਚ ਤਿਉਹਾਰਾਂ ਦੀ ਗਿਣਤੀ ਜ਼ਿਆਦਾ ਹੈ। ਸਾਡੇ ਜ਼ਿਆਦਾਤਰ ਤਿਉਹਾਰ ਜਿੱਥੇ ਰੁੱਤਾਂ ਵਿਚ ਬਦਲਾਉ ਦੇ ਸੂਚਕ ਹਨ, ਉਥੇ ਉਨ੍ਹਾਂ ਦਾ ਸਭਿਆਚਾਰਕ, ਲੌਕਿਕ, ਨੈਤਿਕ ਅਤੇ ਇਤਿਹਾਸਿਕ ਪਿਛੋਕੜ ਵੀ ਹੈ। ਹੋਲੀ ਅਤੇ ਹੋਲਾ-ਮਹੱਲਾ ਸਾਡੇ ਅਜਿਹੇ ਹੀ ਤਿਉਹਾਰ ਹਨ।*

*ਹੋਲੀ ਸਾਡੇ ਦੇਸ਼ ਵਿਚ ਸਦੀਆਂ ਤੋਂ ਮਨਾਈ ਜਾ ਰਹੀ ਹੈ, ਜਿਸ ਦਾ ਸੰਬੰਧ ਫੱਗਣ ਮਹੀਨੇ ਦੀ ਸੁਹਾਵਣੀ ਰੁੱਤ ਨਾਲ ਹੈ। ਇਸ ਰੁੱਤ ਵਿਚ ਅਸੀਂ ਸਿਆਲ ਦੀ ਅਤਿ ਦੀ ਠੰਡ ਤੋਂ ਬਾਅਦ ਸੁਖ-ਆਰਾਮ ਦਾ ਅਨੁਭਵ ਕਰਦੇ ਹਾਂ। ਹੋਲੀ ਦੇ ਨਾਲ ਪਰਮਾਤਮਾ ਦੇ ਸੱਚੇ ਭਗਤ ਪ੍ਰਹਿਲਾਦ ਅਤੇ ਉਸ ਦੇ ਕ੍ਰੋਧੀ ਅਤੇ ਸਖ਼ਤ ਸੁਭਾਅ ਵਾਲੇ ਪਿਤਾ, ਜਿਸ ਨੇ ਉਸ ਨੂੰ ਮੌਤ ਦੀ ਸਜ਼ਾ ਦੇ ਦਿੱਤੀ ਸੀ, ਦਾ ਲੋਕਯਾਨਿਕ ਪ੍ਰਸੰਗ ਵੀ ਜੁੜਿਆ ਹੋਇਆ ਹੈ। ਬੁਰਾਈ ਦੀ ਓੜਕ ਹਮੇਸ਼ਾਂ ਹਾਰ ਹੁੰਦੀ ਹੈ ਅਤੇ ਉਸ ਦੀ ਬੇੜੀ ਹਮੇਸ਼ਾਂ ਭਰ ਕੇ ਡੁੱਬਦੀ ਹੈ ਇਸ ਦਾ ਸਪੱਸ਼ਟ ਸਬੂਤ ਹੋਲੀ ਨਾਲ ਜੁੜੇ ਹਰਨਾਖਸ਼ ਅਤੇ ਉਸ ਦੀ ਭੈਣ ਹੋਲਿਕਾ ਦੀ, ਪਰਮਾਤਮਾ ਦੀ ਮਰਜ਼ੀ ਨਾਲ ਹੋਈ ਮੌਤ ਨੂੰ ਯਾਦ ਕਰਦਿਆਂ ਹੋਇਆਂ ਮਿਲਦਾ ਹੈ। ਭਾਈ ਗੁਰਦਾਸ ਜੀ ਨੇ ਆਪਣੀ ਦਸਵੀਂ ਵਾਰ ਦੀ ਦੂਸਰੀ ਪਉੜੀ ਵਿਚ ਪ੍ਰਭੂ ਮਾਲਕ ਦੁਆਰਾ ਭਗਤ ਪ੍ਰਹਿਲਾਦ ਦੀ ਰਖਿਆ ਦਾ ਸੰਖੇਪ ਰੂਪ 'ਚ ਬਿਰਤਾਂਤ ਅੰਕਤ ਕੀਤਾ ਹੈ:*

*ਘਰਿ ਹਰਣਾਖਸ ਦੈਤ ਦੇ ਕਲਰਿ ਕਵਲੁ ਭਗਤੁ ਪ੍ਰਹਿਲਾਦੁ।*

*ਪੜ੍ਹਨ ਪਠਾਇਆ ਚਾਟਸਾਲ ਪਾਂਧੇ ਚਿਤਿ ਹੋਆ ਅਹਿਲਾਦੁ।*
*ਸਿਮਰੈ ਮਨ ਵਿਚਿ ਰਾਮ ਨਾਮ ਗਾਵੈ ਸਬਦੁ ਅਨਾਹਦੁ ਨਾਦੁ।*
*ਭਗਤਿ ਕਰਨਿ ਸਭ ਚਾਟੜੈ ਪਾਂਧੇ ਹੋਇ ਰਹੇ ਵਿਸਮਾਦੁ।*
*ਰਾਜੇ ਪਾਸਿ ਰੂਆਇਆ ਦੋਖੀ ਦੈਤਿ ਵਧਾਇਆ ਵਾਦੁ।*
*ਜਲ ਅਗਨੀ ਵਿਚਿ ਘਤਿਆ ਜਲੈ ਨ ਡੁਬੈ ਗੁਰ ਪਰਸਾਦਿ।*
*ਕਢਿ ਖੜਗੁ ਸਦਿ ਪੁਛਿਆ ਕਉਣੁ ਸੁ ਤੇਰਾ ਹੈ ਉਸਤਾਦੁ।*
*ਥੰਮ੍ਹ ਪਾੜਿ ਪਰਗਟਿਆ ਨਰਸਿੰਘ ਰੂਪ ਅਨੂਪ ਅਨਾਦਿ।*
*ਬੇਮੁਖ ਪਕੜਿ ਪਛਾੜਿਅਨੁ ਸੰਤ ਸਹਾਈ ਆਦਿ ਜੁਗਾਦਿ।*
*ਜੈ ਜੈਕਾਰ ਕਰਨਿ ਬ੍ਰਹਮਾਦਿ॥੨॥*

ਹੋਲਿਕਾ ਦੀ ਮਾੜੀ ਨੀਅਤ ਦੀ ਹੋਈ ਹਾਰ ਦਾ ਲੋਕਾਂ ਦੁਆਰਾ ਨੱਚ ਕੇ ਅਤੇ ਮਿੱਟੀ ਆਦਿ ਉਡਾ ਕੇ ਜਸ਼ਨ ਮਨਾਇਆ ਗਿਆ; ਜੋ ਹੋਲੀ ਕਹਿਲਾਉਂਦਾ ਹੈ। ਸਹੀ ਸੋਚ ਦੇ ਧਾਰਨੀਆਂ ਨੇ ਇਸ ਵਿਚ ਇਕ ਦੂਜੇ 'ਤੇ ਰੰਗ ਪਾਉਣ ਆਦਿ ਨੂੰ ਸ਼ਾਮਲ ਕੀਤਾ ਤਾਂ ਹੋਲੀ ਦਾ ਤਿਉਹਾਰ ਰੰਗਾਂ ਦੇ ਤਿਉਹਾਰ ਦੇ ਰੂਪ ਵਿਚ ਵਿਕਸਿਤ ਹੋ ਗਿਆ। ਪਰ ਮਨੁੱਖੀ ਅਕਲ ਵਿਚ ਗ਼ਲਤ ਦਿਸ਼ਾ ਵਿਚ ਜਾਣ ਦਾ ਜੋ ਰੁਝਾਨ ਹੈ ਉਸ ਨੇ ਰੰਗਾਂ ਨੂੰ ਇਕ-ਦੂਜੇ 'ਤੇ ਪਾ ਕੇ, ਇਕ-ਦੂਜੇ ਨਾਲ ਖੁਸ਼ੀਆਂ ਵੰਡਣ ਦੀ ਜਗ੍ਹਾ ਕਈ ਤਰ੍ਹਾਂ ਦੀਆਂ ਗ਼ਲਤ ਸ਼ਰਾਰਤਾਂ ਨੂੰ ਇਸ ਵਿਚ ਸ਼ਾਮਲ ਕਰ ਦਿੱਤਾ ਜਿਸ ਕਾਰਨ ਅਤਿਅੰਤ ਹਾਨੀਕਾਰਕ ਰਸਾਇਣਕ ਰੰਗਾਂ ਦਾ ਪ੍ਰਯੋਗ ਹੋਣ ਲੱਗ ਪਿਆ। ਮਿੱਟੀ ਉਡਾਉਣਾ, ਚਿੱਕੜ ਸੁੱਟਣਾ, ਟੋਲੀਆਂ ਬਣਾ ਕੇ ਬਜ਼ਾਰਾਂ ਵਿਚ ਖੜ੍ਹੇ ਹੋ ਕੇ ਰਾਹੀਆਂ ਨੂੰ ਤੰਗ ਕਰਨਾ ਹੋਲੀ ਦਾ ਇਕ ਜ਼ਰੂਰੀ ਅੰਗ ਹੀ ਮੰਨ ਲਿਆ ਗਿਆ।

ਜਦੋਂ ਸਾਹਿਬ-ਏ-ਕਮਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਜੀਵਨ-ਕਾਲ ਦੌਰਾਨ ਲੋਕਾਂ ਨੂੰ ਅਜਿਹੇ ਕੋਝੇ ਢੰਗ ਨਾਲ ਹੋਲੀ ਮਨਾਉਂਦਿਆਂ ਦੇਖਿਆ ਸੁਣਿਆ ਤਾਂ ਆਪਣੇ ਪਿਆਰੇ ਸਿੱਖ ਪੰਥ/ਖਾਲਸਾ ਪੰਥ ਨੂੰ ਹੋਲੇ-ਮਹੱਲੇ ਦੇ ਰੂਪ ਵਿਚ ਖਾਲਸ ਖਾਲਸਾਈ ਤਿਉਹਾਰ ਬਖਸ਼ਿਸ਼ ਕੀਤਾ ਜੋ ਜਿੱਥੇ ਉਸ ਯੁੱਗ ਵਿਚ ਹੋਲੀ ਦੀਆਂ ਕੁਰੀਤੀਆਂ ਤੋਂ ਪੂਰੀ ਤਰ੍ਹਾਂ ਰਹਿਤ ਅਤੇ ਨਿਰਮਲ ਹੈ, ਉੱਥੇ ਇਸ ਨੂੰ ਮਨਾਉਣ ਲਈ ਪ੍ਰਚਲਿਤ ਕੀਤਾ ਗਿਆ ਢੰਗ ਵੀ ਖਾਲਸਾ ਪੰਥ ਵਿਚ ਬਾਹਰੀ ਅਤੇ ਅੰਤਰੀਵੀ ਦੋਨਾਂ ਰੂਪਾਂ ਵਿਚ ਬੀਰ-ਰਸ ਸੰਚਾਰ ਕਰਨ ਵਾਲੀ ਗੁਰਮਤਿ ਭਾਵਨਾ ਦੇ ਅਨੁਕੂਲ ਵੀ ਹੈ।

ਹੋਲਾ-ਮਹੱਲਾ ਗੁਰੂ ਜੀ ਦੀ ਆਪਣੀ ਦੇਖ-ਰੇਖ ਅਤੇ ਅਗਵਾਈ ਹੇਠ ਖਾਲਸਾ ਪੰਥ ਦੀ ਜਨਮ ਭੂਮੀ ਸ੍ਰੀ ਅਨੰਦਪੁਰ ਸਾਹਿਬ ਦੀ ਪਾਵਨ ਧਰਤੀ ਉੱਤੇ ਸੰਮਤ ੧੭੫੭ ਬਿਕ੍ਰਮੀ ਅਥਵਾ ਸੰਮਤ ਨਾਨਕਸ਼ਾਹੀ ੨੩੧ ਮੁਤਾਬਿਕ ਸੰਨ ੧੭੦੦ ਬਿਕ੍ਰਮੀ ਵਿਚ ਮਨਾਇਆ ਜਾਣਾ ਅਰੰਭ ਹੋਇਆ। ਆਪਣੀਆਂ ਖਾਲਸਈ ਫੌਜਾਂ ਨੂੰ ਚੁਸਤ-ਦਰੁਸਤ ਤੇ ਸਦ-ਕਿਰਿਆਸ਼ੀਲ ਰੱਖਣ, ਉਨ੍ਹਾਂ ਨੂੰ ਹਰੇਕ ਚੁਣੌਤੀ ਦਾ ਸਾਹਮਣਾ ਕਰਨ ਲਈ

*ਤਿਆਰ-ਬਰ-ਤਿਆਰ ਰਹਿਣ ਲਈ ਅਤੇ ਹੋਰ ਵੀ ਦ੍ਰਿੜ੍ਹ ਕਰਨ ਦੇ ਉਦੇਸ਼ ਦੀ ਪੂਰਤੀ ਕਰਨ ਹਿਤ ਗੁਰੂ ਜੀ ਨੇ ਸਿੰਘਾਂ ਨੂੰ ਦੋ ਦਲਾਂ ਵਿਚ ਵੰਡ ਕੇ ਮਸਨੂਈ ਜੰਗ ਕਰਵਾਈ। ਇਕ ਦਲ ਨੂੰ ਕਿਲ੍ਹਾ ਹੋਲਗੜ੍ਹ ਦੇ ਰੱਖਿਅਕਾਂ ਦੇ ਰੂਪ ਵਿਚ ਤੈਨਾਤ ਕਰ ਦਿੱਤਾ ਅਤੇ ਦੂਸਰੇ ਦਲ ਨੂੰ ਕਿਲ੍ਹੇ ਉੱਤੇ ਹੱਲਾ ਬੋਲਣ ਦਾ ਹੁਕਮ ਦਿੱਤਾ। ਦੋਨਾਂ ਦਲਾਂ ਦੇ ਸਿੰਘ ਜੋਧਿਆਂ ਦੀ ਅਲੱਗ-ਅਲੱਗ ਪਛਾਣ ਲਈ ਦੋਨਾਂ ਨੂੰ ਵੱਖਰੇ-ਵੱਖਰੇ ਰੰਗ ਦੀਆਂ ਪੋਸ਼ਾਕਾਂ ਪਹਿਨਾਈਆਂ ਗਈਆਂ। ਇਤਿਹਾਸ ਵਿਚ ਵਰਣਨ ਮਿਲਦਾ ਹੈ ਕਿ ਹੱਲਾ ਬੋਲਣ ਵਾਲੇ ਦਲ ਨੇ ਜਿੱਤ ਪ੍ਰਾਪਤ ਕੀਤੀ ਜਿਸ ਨੂੰ ਗੁਰੂ ਜੀ ਨੇ ਉਚੇਚੇ ਤੌਰ 'ਤੇ ਸਨਮਾਨਿਤ ਕੀਤਾ। ਦੋਨਾਂ ਦਲਾਂ ਦੇ ਸਿੰਘਾਂ ਨੂੰ ਰੱਜਵਾਂ ਕੜਾਹ-ਪ੍ਰਸ਼ਾਦ ਛਕਾਇਆ ਗਿਆ। ਇਹ ਯਾਦ ਰਹੇ ਕਿ ਇਸ ਮਸਨੂਈ ਯੁੱਧ ਵਿਚ ਗੁਰੂ ਜੀ ਨੇ ਤੀਰ-ਕਮਾਨ ਆਦਿ ਸ਼ਸਤਰਾਂ ਦੀ ਵਰਤੋਂ ਉੱਤੇ ਪਾਬੰਦੀ ਲਗਾਈ ਹੋਈ ਸੀ।*

*ਦਸਮੇਸ਼ ਪਿਤਾ ਦੁਆਰਾ ਬਖਸ਼ਿਸ਼ ਕੀਤੇ ਗਏ ਖਾਲਸਈ ਹੋਲੇ-ਮਹੱਲੇ ਦੀ ਪਰੰਪਰਾ ਨੂੰ ਗੁਰੂ ਜੀ ਦੇ ਸਾਜੇ-ਨਿਵਾਜੇ ਖਾਲਸਾ ਪੰਥ ਨੇ ਸ੍ਰੀ ਅਨੰਦਪੁਰ ਸਾਹਿਬ ਦੀ ਧਰਤੀ ਉੱਤੇ ਇਕ ਅਮੁੱਲ ਖਜ਼ਾਨੇ ਦੇ ਤੌਰ 'ਤੇ ਸਾਂਭਣ ਲਈ ਹਰ ਸੰਭਵ ਯਤਨ ਕੀਤਾ ਹੈ। ਹਰ ਸਾਲ ਫੱਗਣ ਦੇ ਮਹੀਨੇ ਸਿੱਖ ਸੰਗਤ ਬੜੇ ਉਤਸ਼ਾਹ ਅਤੇ ਸ਼ਰਧਾ-ਭਾਵਨਾ ਨਾਲ ਉਡੀਕ ਕਰਦੀ ਹੈ ਕਿ ਕਦੋਂ ਹੋਲੇ-ਮਹੱਲੇ ਦਾ ਦਿਨ ਆਏ ਅਤੇ ਉਹ ਅਨੰਦਪੁਰ ਸਾਹਿਬ ਪਹੁੰਚ ਕੇ ਸਾਹਿਬ-ਏ-ਕਮਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪਾਵਨ ਦਰਬਾਰ ਵਿਖੇ ਹਾਜ਼ਰੀਆਂ ਭਰਨ। ਸ੍ਰੀ ਅਨੰਦਪੁਰ ਸਾਹਿਬ ਵਿਖੇ ਹੋਲੇ-ਮਹੱਲੇ ਦਾ ਨਜ਼ਾਰਾ ਅਜਿਹਾ ਨਿਆਰਾ ਹੁੰਦਾ ਹੈ ਜੋ ਸ਼ਬਦਾਂ ਵਿਚ ਬਿਆਨ ਕਰਨਾ ਮੁਸ਼ਕਲ ਹੈ, ਇਸ ਨਜ਼ਾਰੇ ਦੀ ਵਿਲੱਖਣਤਾ ਨੂੰ ਸਿਰਫ਼ ਦੇਖਣ ਨਾਲ ਹੀ ਮਹਿਸੂਸ ਕੀਤਾ ਜਾ ਸਕਦਾ ਹੈ।*

*ਨਗਰ ਕੀਰਤਨ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਤੋਂ ਅਰੰਭ ਹੋ ਕੇ ਕਿਲ੍ਹਾ ਹੋਲਗੜ੍ਹ ਤੇ ਮਾਤਾ ਜੀਤੋ ਜੀ ਦੇ ਦੇਹੁਰੇ ਦੀ ਯਾਤਰਾ ਕਰਦਾ ਚਰਨ ਗੰਗਾ ਦੇ ਖੁੱਲ੍ਹੇ ਰੇਤਲੇ ਮੈਦਾਨ ਵਿਚ ਪੁੱਜ ਜਾਂਦਾ ਹੈ। ਉਹ ਸੰਗਤ ਬਹੁਤ ਸੁਭਾਗ ਵਾਲੀ ਹੁੰਦੀ ਹੈ ਜੋ ਇਸ ਨਗਰ ਕੀਰਤਨ ਵਿਚ ਸ਼ਾਮਲ ਹੁੰਦੀ ਹੈ। ਸਾਨੂੰ ਸਾਰਿਆਂ ਨੂੰ ਵੀ ਹੋਲੇ-ਮਹੱਲੇ ਦੇ ਮੌਕੇ 'ਤੇ ਸ੍ਰੀ ਅਨੰਦਪੁਰ ਸਾਹਿਬ ਦੀ ਪਾਵਨ ਧਰਤੀ 'ਤੇ ਪਹੁੰਚ ਕੇ ਨਤਮਸਤਕ ਹੋਣਾ ਚਾਹੀਦਾ ਹੈ।* ■

# ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਸਦਾਚਾਰ ਦਾ ਸੰਕਲਪ

*-ਬੀਬੀ ਸਰਬਜੀਤ ਕੌਰ**

ਸਦਾਚਾਰ ਦਾ ਵਿਚਾਰ ਅਸਲ ਵਿਚ ਮਨੁੱਖ ਦੀ ਸੋਚ ਦੇ ਨਾਲ ਹੀ ਉਗਮਿਆ ਹੈ ਅਤੇ ਇਹ ਸੋਚ ਉਦੋਂ ਪਣਪੀ ਜਦੋਂ ਮਨੁੱਖ ਦਾ ਬੌਧਿਕ ਵਿਕਾਸ ਹੋਣਾ ਅਰੰਭ ਹੋਇਆ। ਵੈਦਿਕ ਯੁੱਗ ਤੋਂ ਲੈ ਕੇ ਆਧੁਨਿਕ ਯੁੱਗ ਤਕ ਜਿੰਨੇ ਵੀ ਧਰਮ ਵਿਕਸਿਤ ਹੋਏ, ਇਨ੍ਹਾਂ ਸਾਰਿਆਂ ਵਿਚ ਧਰਮ ਅਤੇ ਸਦਾਚਾਰ ਦਾ ਅਨਿੱਖੜ ਰਿਸ਼ਤਾ ਰਿਹਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਵਿਚਾਰਧਾਰਾ ਨਾਲ ਭਾਰਤੀ ਤਹਿਜ਼ੀਬ ਵਿਚ ਇੱਕ ਨਵੇਂ ਯੁੱਗ ਦਾ ਅਰੰਭ ਹੁੰਦਾ ਹੈ। ਗੁਰੂ ਸਾਹਿਬ ਨੇ ਰੱਬੀ ਗਿਆਨ ਨੂੰ ਕਰਨੀ ਤੇ ਕਥਨੀ ਦਾ ਅੰਗ ਬਣਾ ਕੇ ਸਮਾਜਿਕ ਕਲਿਆਣ ਲਈ ਧਰਮ ਦੀ ਲੋੜ ਅਵੱਸ਼ਕ ਕੀਤੀ ਤੇ ਸਮਾਜ ਨੂੰ ਵਿਵਹਾਰਕ ਪੱਧਰ 'ਤੇ ਉੱਚਾ ਚੁੱਕਣ ਲਈ ਇਸ ਦੀ ਵਰਤੋਂ ਦੀ ਮਰਿਆਦਾ ਵੀ ਨਿਰਧਾਰਿਤ ਕਰ ਦਿੱਤੀ। ਉਨ੍ਹਾਂ ਨੇ ਮਨੁੱਖੀ ਆਚਰਣ ਨੂੰ ਅਧਿਆਤਮਕ ਉੱਚਤਾ ਦੇ ਸੰਚੇ ਵਿਚ ਢਾਲ ਕੇ ਅਤੇ ਚੇਤੰਨਤਾ ਦੀ ਲੋਅ ਵਿਚ ਨਿਖਾਰ ਕੇ ਨਿਡਰ ਅਤੇ ਬਲਵਾਨ ਬਣਾਇਆ।

'ਸਦਾਚਾਰ' ਸ਼ਬਦ 'ਸਤ' ਅਤੇ 'ਆਚਾਰ' ਦੋ ਪਦਾਂ ਦਾ ਸੁਮੇਲ ਹੈ। 'ਸਤ' ਤੋਂ ਭਾਵ 'ਸ੍ਰੇਸ਼ਟ' ਅਤੇ 'ਆਚਾਰ' ਤੋਂ ਭਾਵ 'ਚਰਿੱਤਰ', 'ਚਾਲ-ਚਲਣ', 'ਵਿਵਹਾਰ', 'ਆਚਾਰ-ਵਿਧੀ' ਅਰਥਾਤ 'ਚੰਗਾ ਅਤੇ ਸੁਚੱਜਾ ਜੀਵਨ ਮਾਰਗ' ਹੈ। ਇਸ ਦੇ ਸ਼ਾਬਦਿਕ ਅਰਥਾਂ ਤੋਂ ਸਪੱਸ਼ਟ ਹੈ ਕਿ ਸਦਾਚਾਰ ਉਹ ਸੰਕਲਪ ਹੈ, ਜਿਸ ਵਿਚ ਜੀਵਨ ਨੂੰ ਆਦਰਸ਼ਕ ਬਣਾਉਣ ਲਈ ਸਾਧਨ ਸ਼ਾਮਲ ਹੋਣ। ਇਹ ਸਾਧਨ ਮੁੱਢਲੇ ਹਨ; ਜਿਵੇਂ ਗੁਣਾਂ ਦਾ ਗ੍ਰਹਿਣ ਕਰਨਾ ਅਤੇ ਔਗੁਣਾਂ ਤੇ ਬੁਰਾਈਆਂ ਦਾ ਤਿਆਗ ਕਰਨਾ ਆਦਿ।

ਧਰਮ ਅਤੇ ਸਦਾਚਾਰ ਦੇ ਉਦੇਸ਼ਾਂ ਵਿਚ ਇੱਕ ਬੁਨਿਆਦੀ ਸਾਂਝ ਹੈ। ਇਹ ਸਾਂਝ ਮਨੁੱਖ ਦੇ ਕਲਿਆਣ ਦੀ ਸਾਂਝ ਹੈ। ਸਦਾਚਾਰ ਦਾ ਮਾਰਗ ਸੁਚੇਤ ਕਰਮ ਅਤੇ ਸਵੈ-ਭਰੋਸੇ ਦਾ ਮਾਰਗ ਹੈ। ਇਹ ਮਨੁੱਖ ਨੂੰ ਸੁਆਰਥ ਹਿੱਤਾਂ ਤੋਂ ਉੱਪਰ ਉੱਠ ਕੇ ਸਰਬ-ਸਾਂਝੇ ਲਾਭ ਹਿੱਤ ਯਤਨਸ਼ੀਲ ਹੋਣ ਲਈ ਪ੍ਰੇਰਦਾ ਹੈ। ਧਰਮ ਅਤੇ ਸਦਾਚਾਰ ਇੱਕ-ਦੂਜੇ ਵਿਚ ਓਤਪੋਤ ਹੋਏ ਪਏ ਹਨ। ਗੁਰਬਾਣੀ ਦੇ ਹਰ ਪੰਨੇ ਉੱਤੇ ਮਨੁੱਖ ਨੂੰ ਆਪਣਾ ਆਚਾਰ ਉੱਚਾ ਬਣਾਉਣ ਦਾ ਉਪਦੇਸ਼ ਦਿੱਤਾ ਗਿਆ ਮਿਲਦਾ ਹੈ। ਉੱਚੇ ਆਚਾਰ ਦਾ

---

*ਪੀਐੱਚ. ਡੀ. ਖੋਜਾਰਥਣ, ਗੁਰੂ ਨਾਨਕ ਅਧਿਐਨ ਵਿਭਾਗ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਸ੍ਰੀ ਅੰਮ੍ਰਿਤਸਰ- ੧੪੩੦੦੫; ਮੋ. +੯੧੭੮੮੮੩੪੬੫੭੮

ਧਾਰਨੀ ਹੀ ਪ੍ਰਭੂ ਦਰਬਾਰ ਵਿਚ ਪੁੱਜ ਸਕਦਾ ਹੈ। ਗੁਰੂ ਸਾਹਿਬ ਸੱਚ ਦੇ ਪਰਮ ਖੋਜੀ ਅਤੇ ਪ੍ਰਬਲ ਪ੍ਰਚਾਰਕ ਹਨ। ਉਨ੍ਹਾਂ ਨੇ ਸੱਚ ਦੀ ਪੂਰੀ ਵਕਾਲਤ ਕੀਤੀ ਅਤੇ ਇਸ ਨੂੰ ਪ੍ਰਚਾਰਨ ਉੱਪਰ ਜ਼ੋਰ ਦਿੱਤਾ। ਉਨ੍ਹਾਂ ਨੇ ਸੱਚ ਨੂੰ ਸਰਬ-ਸ਼੍ਰੋਮਣੀ ਦੱਸ ਕੇ ਵਿਅਕਤੀ ਦੇ ਸੱਚੇ ਆਧਾਰ ਨੂੰ ਗੌਰਵ ਪ੍ਰਦਾਨ ਕੀਤਾ ਅਤੇ ਫੁਰਮਾਇਆ:

*ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੬੨)*

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਿਰਤ ਕਰਨ, ਨਾਮ ਜਪਣ ਤੇ ਵੰਡ ਕੇ ਛਕਣ ਦਾ ਸਿਧਾਂਤ ਦਿੱਤਾ। ਉਨ੍ਹਾਂ ਨੇ ਖੁਦ ਹੱਥੀਂ ਕਿਰਤ ਕੀਤੀ ਤੇ ਕਰਤਾਰਪੁਰ ਨਾਮਕ ਨਗਰ ਵਸਾ ਕੇ ਇੱਕ ਆਦਰਸ਼ ਸਥਾਪਿਤ ਕੀਤਾ, ਜਿੱਥੇ ਸਿੱਖੀ ਦਾ ਵਿਵਹਾਰਕ ਪੱਖ ਪ੍ਰਜਵੱਲਿਤ ਹੋਇਆ। ਗੁਰੂ ਸਾਹਿਬ ਨੇ ਸੱਚੀ-ਸੁੱਚੀ ਕਿਰਤ 'ਚੋਂ ਕੁਝ ਹਿੱਸਾ ਦਸਵੰਧ ਕੱਢਣ ਦੀ ਪਿਰਤ ਪਾਈ। ਜਨਮਸਾਖੀਆਂ ਅਨੁਸਾਰ ਗੁਰੂ ਸਾਹਿਬ ਨੇ ਮਲਿਕ ਭਾਗੋ ਦੇ ਛੱਤੀ ਪਦਾਰਥਾਂ ਨੂੰ ਰੱਦ ਕੇ ਭਾਈ ਲਾਲੋ ਦੀ ਰੁੱਖੀ-ਸੁੱਖੀ ਖਾਣ ਨੂੰ ਤਰਜੀਹ ਦਿੱਤੀ ਕਿਉਂਕਿ ਮਲਿਕ ਭਾਗੋ ਦੇ ਪਦਾਰਥ ਗ਼ਰੀਬਾਂ ਦੇ ਹੱਕ ਮਾਰ ਕੇ ਬਣੇ ਸਨ ਤੇ ਭਾਈ ਲਾਲੋ ਦੀ ਕੋਧਰੇ ਦੀ ਰੋਟੀ ਦਸਾਂ-ਨਹੁੰਆਂ ਦੀ ਕਿਰਤ ਕਮਾਈ 'ਚੋਂ ਤਿਆਰ ਹੋਈ ਸੀ। ਇਸ ਤਰ੍ਹਾਂ ਗੁਰੂ ਸਾਹਿਬ ਨੇ ਚੋਰੀ-ਠੱਗੀ ਨਾਲ ਕਮਾਏ ਧੰਨ ਦੀ ਥਾਂ ਹੱਕ ਦੀ ਕਮਾਈ ਦਾ ਦਸਵੰਧ ਕੱਢਣ ਦਾ ਸੁਨੇਹਾ ਦਿੱਤਾ:

*ਘਾਲਿ ਖਾਇ ਕਿਛੁ ਹਥਹੁ ਦੇਇ ॥*
*ਨਾਨਕ ਰਾਹੁ ਪਛਾਣਹਿ ਸੇਈ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੨੪੫)*

ਗੁਰੂ ਸਾਹਿਬ ਨਿੰਦਾ ਨੂੰ ਤਿਆਗਣ ਦੀ ਪ੍ਰੇਰਣਾ ਦਿੰਦੇ ਹਨ। ਪਰਾਏ ਦੀ ਨਿੰਦਾ ਕਰਨ ਵਾਲਾ ਮਨੁੱਖ ਹਉਮੈਂ ਵਿਚ ਵਿਚਰਦਾ ਹੈ। ਹਉਮੈਂ ਮਨੁੱਖ ਅੰਦਰ ਦ੍ਵੈਸ਼ ਭਾਵ ਪੈਦਾ ਕਰਦੀ ਹੈ। ਦ੍ਵੈਸ਼ ਨਾਲ ਏਕਤਾ ਦਾ ਸਿਧਾਂਤ ਟੁੱਟਦਾ ਹੈ ਜੋ ਮਨੁੱਖ ਨੂੰ ਉਸ ਦੇ ਅਸਲੇ ਤੇ ਭਰਾਤਰੀ ਸੁਭਾਅ ਤੋਂ ਭਟਕਾਉਂਦਾ ਹੈ। ਮਨੁੱਖ ਨਿਰਮਾਣ ਨਾ ਹੋ ਕੇ ਸਾਰੇ ਕਰਮਾਂ ਦਾ ਕਾਰਨ-ਕਾਰਜ ਆਪਣੇ ਆਪ ਨੂੰ ਮੰਨਦਾ ਹੈ। ਇਸ ਨਾਲ ਉਹ ਖ਼ੁਦ ਨੂੰ ਉੱਚਾ ਤੇ ਦੂਜਿਆਂ ਨੂੰ ਨੀਂਵਾਂ ਸਮਝਦਾ ਹੈ। ਇਸੇ ਹੰਕਾਰ ਅਧੀਨ ਉਹ ਦੂਸਰਿਆਂ ਦੀ ਨਿੰਦਾ ਕਰਦਾ ਹੈ ਤੇ ਆਪਣੇ ਅੰਦਰ ਝਾਤੀ ਮਾਰਨ ਦੀ ਥਾਂ ਦੂਸਰਿਆਂ ਦੀਆਂ ਗ਼ਲਤੀਆਂ ਨੂੰ ਚਿਤਾਰਦਾ ਹੈ। ਗੁਰੂ ਸਾਹਿਬ ਨੇ ਨਿੰਦਾ ਕਰਨ ਨੂੰ ਬਿਸ਼ਟਾ ਖਾਣ ਦੇ ਸਮਾਨ ਦੱਸਿਆ ਹੈ:

*ਪਰ ਨਿੰਦਾ ਪਰ ਮਲੁ ਮੁਖ ਸੁਧੀ...॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੫)*

ਗੁਰੂ ਸਾਹਿਬ ਕਿਸੇ ਨਾਲ ਵੈਰ-ਵਿਰੋਧ ਤੋਂ ਵੀ ਵਰਜਦੇ ਹਨ। ਉਹ ਮਨੁੱਖ ਨੂੰ ਸਾਰੇ ਜੀਵਾਂ ਪ੍ਰਤੀ ਦਇਆ ਕਰਨ ਲਈ ਪ੍ਰੇਰਦੇ ਹਨ। ਸਾਰੇ ਜੀਵ ਇਕ ਪਰਮਾਤਮਾ ਦੀ ਪੈਦਾਇਸ਼ ਹੋਣ ਕਾਰਨ ਉਸੇ ਦਾ ਹੀ ਰੂਪ ਹਨ। ਉਹ ਕਰਤਾ ਸਰਗੁਣ ਰੂਪ ਵਿਚ ਸਾਰਿਆਂ ਵਿਚ ਇਕ ਸਮਾਨ ਵਿਆਪਤ ਹੈ। ਸ੍ਰੀ ਗੁਰੂ ਨਾਨਕ ਸਾਹਿਬ ਦੀ ਰਹੱਸ

ਅਨੁਭੂਤੀ ਵਿਚ ਉਸ ਨੂੰ ਹੀ ਵਡਿਆਈ ਮਿਲਦੀ ਹੈ ਜੋ ਸਾਰੇ ਜੀਵਾਂ ਨੂੰ ਆਪਣੇ-ਆਪ ਵਾਂਗੂੰ ਪਛਾਣਦਾ ਹੈ:

*ਨਾਨਕ ਤਾ ਕਉ ਮਿਲੈ ਵਡਾਈ ਆਪੁ ਪਛਾਣੈ ਸਰਬ ਜੀਆ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੯੪੦)*

ਗੁਰੂ ਸਾਹਿਬ ਨੇ ਪ੍ਰਾਣੀ ਨੂੰ ਮਿੱਠਾ ਬੋਲਣ ਦੀ ਪ੍ਰੇਰਨਾ ਦਿੱਤੀ ਹੈ। ਗੁਰਸਿੱਖ ਵਿਚ ਸਦਾਚਾਰ ਦੀ ਕਸਵੱਟੀ ਇਹ ਹੈ ਕਿ ਉਹ ਅੱਠੇ ਪਹਿਰ ਸਿਰਜਣਹਾਰ ਦੀ ਯਾਦ ਵਿਚ ਰਹੇ, ਉਸ ਨੂੰ ਕਰਤਾਰ ਦੀ ਰਜ਼ਾ ਮਿੱਠੀ ਲੱਗੇ ਅਤੇ ਉਹ ਸਾਰੀ ਸ੍ਰਿਸ਼ਟੀ ਦਾ ਭਲਾ ਲੋਚੇ। ਇੱਕ ਸੱਚੇ ਸਿੱਖ ਲਈ ਜ਼ਰੂਰੀ ਹੈ ਕਿ ਉਹ ਨਿਰਭੈ ਵੀ ਹੋਵੇ ਅਤੇ ਨਿਰਵੈਰ ਵੀ। ਉਸ ਦੀ ਜ਼ਬਾਨ ਵਿਚ ਮਿਠਾਸ ਹੋਵੇ ਤੇ ਉਹ ਫਿੱਕੇ ਸ਼ਬਦਾਂ ਨਾਲ ਕਦੇ ਵੀ ਕਿਸੇ ਦਾ ਦਿਲ ਨਾ ਦੁਖਾਵੇ। ਕੌੜੇ, ਰੁੱਖੇ ਤੇ ਫਿੱਕੇ ਬੋਲ ਮਨੁੱਖ ਦਾ ਤਨ-ਮਨ ਫਿਕਾ ਕਰ ਦਿੰਦੇ ਹਨ, ਜਿਸ ਨਾਲ ਮਨੁੱਖ ਦਾ ਸੁਭਾਅ ਤੇ ਵਰਤਾਰਾ ਕਠੋਰਤਾ ਗ੍ਰਹਿਣ ਕਰ ਲੈਂਦਾ ਹੈ। ਅਜਿਹੇ ਮਨੁੱਖ ਨੂੰ ਪ੍ਰਭੂ ਦੀ ਦਰਗਾਹ ਵਿਚ ਵੀ ਫਿਟਕਾਰ ਪੈਂਦੀ ਹੈ। ਇਸ ਤਰ੍ਹਾਂ ਗੁਰੂ ਸਾਹਿਬ ਮਨ ਵਿਚ ਨਿਮਰਤਾ ਰੱਖਣ 'ਤੇ ਜ਼ੋਰ ਦਿੰਦੇ ਹਨ:

*ਨਾਨਕ ਫਿਕੈ ਬੋਲਿਐ ਤਨੁ ਮਨੁ ਫਿਕਾ ਹੋਇ ॥*
*ਫਿਕੋ ਫਿਕਾ ਸਦੀਐ ਫਿਕੇ ਫਿਕੀ ਸੋਇ ॥*
*ਫਿਕਾ ਦਰਗਹ ਸਟੀਐ ਮੁਹਿ ਥੁਕਾ ਫਿਕੇ ਪਾਇ ॥*
*ਫਿਕਾ ਮੂਰਖੁ ਆਖੀਐ ਪਾਣਾ ਲਹੈ ਸਜਾਇ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੪੭੩)*

ਸਦਾਚਾਰੀ ਮਨੁੱਖ ਸਮਾਜ ਦੀ ਸੇਵਾ ਕਰ ਕੇ ਪ੍ਰਸੰਨ ਹੁੰਦਾ ਹੈ। ਉਹ ਭੁੱਖੇ, ਨੰਗੇ ਪੀੜਤ ਵਿਅਕਤੀ ਦਾ ਦੁੱਖ ਹਰਨ ਲਈ ਤਤਪਰ ਹੁੰਦਾ ਹੈ। ਵੈਦਿਕ ਪਰੰਪਰਾ ਨੇ ਸੇਵਾ ਨੂੰ ਸ਼ੂਦਰਾਂ ਦੇ ਹਵਾਲੇ ਕਰਕੇ ਨਖਿੱਧ ਮੰਨਿਆ ਹੈ ਪਰੰਤੂ ਗੁਰਮਤਿ ਨੇ ਸੇਵਾ ਨੂੰ ਨਖਿੱਧ ਚਾਕਰੀ ਦੀ ਥਾਂ ਪ੍ਰਭੂ ਪਰਮਾਤਮਾ ਨਾਲ ਲਿਵ ਜੋੜਨ ਦੀ ਰੱਬੀ ਰਹਿਮਤ ਬਿਆਨਿਆ ਹੈ। ਇਕ ਸੇਵਾ ਹੀ ਹੈ ਜੋ ਮਨੁੱਖ ਨੂੰ ਨਿਮਰ ਬਣਾਉਂਦੀ ਤੇ ਕਰਤੇ ਨੂੰ ਸਰਬ ਵਿਆਪਕ ਦਰਸਾਉਂਦੀ ਹੈ। ਮਨੁੱਖ ਨਿਮਰਤਾ ਅਤੇ ਸੇਵਾ ਵਰਗੇ ਗੁਣ ਪ੍ਰਾਪਤ ਕਰਕੇ ਉਦਾਰ ਚਿੱਤ ਹੋ ਜਾਂਦਾ ਹੈ:

*ਵਿਚਿ ਦੁਨੀਆ ਸੇਵ ਕਮਾਈਐ ॥*
*ਤਾ ਦਰਗਹ ਬੈਸਣੁ ਪਾਈਐ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੨੬)*

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਧਾਰਮਿਕ, ਸਮਾਜਿਕ ਅਤੇ ਵਿਹਾਰਕ ਸਾਰੇ ਦ੍ਰਿਸ਼ਟੀਕੋਣਾਂ ਤੋਂ ਖੁੱਲ੍ਹੇ ਸ਼ਬਦਾਂ ਵਿਚ ਜਾਤ-ਪਾਤ ਦਾ ਵਿਰੋਧ ਕੀਤਾ ਹੈ। ਗੁਰੂ ਜੀ ਨੇ ਕਿਹਾ ਹੈ ਕਿ ਸਭ ਮਨੁੱਖ ਉਸ ਪਰਮਾਤਮਾ ਦੇ ਬਣਾਏ ਹੋਏ ਹਨ, ਸਭ ਦੇ ਅੰਦਰ ਇੱਕੋ ਜੋਤ ਦਾ ਪ੍ਰਗਟਾਵਾ ਹੈ, ਫਿਰ ਜਾਤ-ਪਾਤ ਦਾ ਵਿਤਕਰਾ ਕਿਵੇਂ ਹੋ ਸਕਦਾ ਹੈ। ਇਸ ਕਾਰਨ ਜਾਤ-ਪਾਤ ਦਾ ਭੇਦ-ਭਾਵ ਵਿਅਰਥ ਹੈ। ਸਾਰੇ ਮਨੁੱਖਾਂ ਦਾ ਸਰੀਰ ਪੌਣ,

ਪਾਣੀ ਅਤੇ ਅਗਨੀ ਆਦਿਕ ਇੱਕੋ ਪ੍ਰਕਾਰ ਦੇ ਤੱਤਾਂ ਤੋਂ ਬਣਿਆ ਹੈ। ਜੇਕਰ ਜੀਵ ਇਸ ਵਰਤਾਰੇ ਨੂੰ ਸਮਝ ਲਏ ਤਾਂ ਉਹ ਸਿਆਣਾ ਬਣ ਜਾਂਦਾ ਹੈ ਤੇ ਫਿਰ ਹਰ ਜਗ੍ਹਾ ਪਰਮਾਤਮਾ ਨੂੰ ਹੀ ਰਮਿਆ ਪਾਉਂਦਾ ਹੈ:

*ਪਵਣੈ ਪਾਣੀ ਜਾਣੈ ਜਾਤਿ ॥ ਕਾਇਆਂ ਅਗਨਿ ਕਰੇ ਨਿਭਰਾਂਤਿ ॥*
*ਜੰਮਹਿ ਜੀਅ ਜਾਣੈ ਜੇ ਥਾਉ ॥ ਸੁਰਤਾ ਪੰਡਿਤੁ ਤਾ ਕਾ ਨਾਉ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ ੧੨੫੬)*

ਗੁਰੂ ਪਾਤਸ਼ਾਹ ਜੀ ਨੇ ਜ਼ੋਰਦਾਰ ਸ਼ਬਦਾਂ ਵਿਚ ਸਮਾਜਿਕ ਅਨਿਆਂ ਅਤੇ ਸ਼ੋਸ਼ਣ ਦਾ ਵਿਰੋਧ ਕੀਤਾ। ਅਨਿਆਂ ਦਾ ਕਾਰਨ ਹਉਮੈਂ ਅਤੇ ਲਾਲਸਾ ਹੁੰਦਾ ਹੈ। ਹਉਮੈ ਅਤੇ ਲਾਲਸਾ ਦੂਸਰੇ ਦਾ ਹੱਕ ਮਾਰਨ ਲਈ ਮਜਬੂਰ ਕਰਦੇ ਹਨ। ਉਨ੍ਹਾਂ ਨੇ ਨਿਆਂ ਨੂੰ ਨੈਤਿਕਤਾ ਦਾ ਅੰਗ ਪ੍ਰਵਾਨ ਕੀਤਾ। ਸੰਜਮ, ਸਬਰ ਅਤੇ ਸੰਤੋਖ ਤੋਂ ਬਿਨਾਂ ਨਿਆਂ ਦੇ ਰਾਹ 'ਤੇ ਚੱਲਿਆ ਨਹੀਂ ਜਾ ਸਕਦਾ ਕਿਉਂਕਿ ਨਿਆਂ ਅਤੇ ਸ਼ੋਸ਼ਣ ਦਾ ਆਪਸੀ ਵਿਰੋਧ ਹੈ। ਗੁਰੂ ਸਾਹਿਬ ਫੁਰਮਾਉਂਦੇ ਹਨ:

*ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ ॥*
*ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੧)*

ਗੁਰੂ ਸਾਹਿਬ ਦਾ ਉਪਦੇਸ਼ ਸੰਤੁਲਿਤ ਮਾਰਗ ਉੱਪਰ ਚੱਲਣ ਨੂੰ ਪ੍ਰੋਤਸਾਹਿਤ ਕਰਦਾ ਹੈ। ਕਿਸੇ ਸੱਭਿਆਚਾਰ ਦੀ ਮਹਾਨਤਾ ਗ੍ਰਹਿਸਥ ਜੀਵਨ ਦੀ ਸ੍ਰੇਸ਼ਟਤਾ ਵਿਚ ਹੈ। ਇਸਤਰੀ ਸਮੁੱਚੇ ਪਰਵਾਰ ਦੀ ਜਨਮਦਾਤੀ ਹੈ। ਭਾਵ ਮਨੁੱਖੀ ਸੱਭਿਅਤਾ ਦਾ ਸਿਲਸਿਲਾ 'ਇਸਤਰੀ' ਦੁਆਲੇ ਹੀ ਨਿਰੰਤਰ ਪ੍ਰਵਾਹਿਤ ਹੈ, ਜਿਸ ਤੋਂ ਬਿਨਾਂ ਸੰਸਾਰ ਨਹੀਂ ਉੱਸਰਦਾ। ਗੁਰੂ ਸਾਹਿਬ ਸਮਝਾਉਂਦੇ ਹਨ ਕਿ ਜੇਕਰ ਹਰ ਕਾਜ ਵਿਚ ਇਸਤਰੀ ਦੀ ਪ੍ਰਤੀਨਿਧਤਾ ਜ਼ਰੂਰੀ ਹੈ ਤਾਂ ਫਿਰ ਉਸ ਦੀ ਨਿੰਦਿਆ ਕਿਉਂ:

*ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹੁ ॥*
*ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ ॥*
*ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨੁ ॥*
*ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੭੩)*

ਸ੍ਰੀ ਗੁਰੂ ਨਾਨਕ ਪਾਤਸ਼ਾਹ ਜੀ ਨੇ ਅਨੇਕ ਈਸ਼ਵਰਵਾਦ ਦਾ ਖੰਡਨ ਕਰਦੇ ਹੋਏ ਪ੍ਰਭੂ ਦੇ ਏਕ ਈਸ਼ਵਰ ਦੇ ਸਰੂਪ ਨੂੰ ਮੰਨਿਆ ਹੈ। ਉਨ੍ਹਾਂ ਨੇ ਏਕਤਾ ਲਿਆਉਣ ਦੇ ਯਤਨ ਕੀਤੇ। ਇਸ ਪ੍ਰਕਾਰ ਗੁਰੂ ਸਾਹਿਬ ਸਮਝਾਉਂਦੇ ਹਨ ਕਿ ਵੱਖ-ਵੱਖ ਥਾਵਾਂ 'ਤੇ ਜਾਣ ਨਾਲੋਂ ਸੱਚੇ ਗੁਰੂ ਦੀ ਭਾਲ ਕਰੋ। ਸੱਚਾ ਗੁਰੂ ਹੀ ਤੁਹਾਨੂੰ ਉਸ ਪ੍ਰਭੂ ਦੀ ਪ੍ਰਾਪਤੀ ਕਰਵਾ ਸਕਦਾ ਹੈ ਕਿਉਂ ਜੋ ਸਤਿਗੁਰ ਵਿਚ ਪ੍ਰਭੂ ਅਤੇ ਸੱਚ ਦੀ ਜੋਤਿ

ਜਾਗਦੀ ਹੈ। ਇਸ ਲਈ ਸਤਿਗੁਰੂ ਹੀ ਉਸ ਪ੍ਰਭੂ ਤਕ ਪਹੁੰਚਣ ਦਾ ਠੀਕ ਸਾਧਨ ਹੈ। ਸੱਚੇ ਗੁਰੂ ਦੀ ਪ੍ਰਾਪਤੀ ਨਾਲ ਮਨੁੱਖ ਦੇ ਮਨ ਵਿਚ ਸੱਚ ਦੀ ਸਥਾਪਨਾ ਹੋ ਜਾਂਦੀ ਹੈ। ਮਨੁੱਖ ਆਪਣੇ ਜੀਵਨ ਨੂੰ ਵਿਅਰਥ ਕੰਮਾਂ ਵਿਚ ਨਹੀਂ ਗਵਾਉਂਦਾ ਤੇ ਸੱਚੇ ਦੇ ਲੜ ਲੱਗਿਆ ਰਹਿੰਦਾ ਹੈ:

*ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ ॥*
*ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੬੨)*

ਗੁਰੂ ਸਾਹਿਬ ਦਾ ਮੱਤ ਹੈ ਕਿ ਮਨੁੱਖ ਦੀ ਜ਼ਿੰਦਗੀ ਵਿਚ ਸੰਤੋਖ ਦਾ ਬੜਾ ਉੱਚਾ ਸਥਾਨ ਹੈ। ਸੰਤੋਖ ਇਨਸਾਨ ਨੂੰ ਮੰਦੇ ਕੰਮਾਂ ਤੋਂ ਬਚਾਉਂਦਾ ਹੈ। ਸਭ ਜੀਵਾਂ ਉੱਪਰ ਦਇਆ ਕਰਨੀ ਸਿਖਾਉਂਦਾ ਹੈ। ਪੁੰਨ-ਦਾਨ ਆਦਿਕ ਨੈਤਿਕ ਕਾਰਜ ਕਰਨ ਦੀ ਨੀਂਹ ਸੰਤੋਖ ਹੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਅਨੁਸਾਰ ਮਨੁੱਖ ਨੂੰ ਦਸਾਂ-ਨਹੁੰਆਂ ਦੀ ਕਿਰਤ ਕਮਾਈ 'ਚੋਂ ਦਸਵੰਧ ਕੱਢ ਕੇ ਲੋੜਵੰਦਾਂ ਦੀ ਸਹਾਇਤਾ ਕਰਨ ਲਈ ਤਤਪਰ ਰਹਿਣਾ ਚਾਹੀਦਾ ਹੈ:

*ਦਇਆ ਜਾਣੈ ਜੀਅ ਕੀ ਕਿਛੁ ਪੁੰਨੁ ਦਾਨੁ ਕਰੇਇ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੬੮)*

ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਸਦਾਚਾਰ ਨੀਤੀ ਅਤੇ ਧਰਮ ਅੰਤਰ-ਸੰਬੰਧਿਤ ਹਨ। ਇਹ ਉਨ੍ਹਾਂ ਦੇ ਵਿਚਾਰਾਂ ਦੀ ਦੇਹ ਅਤੇ ਆਤਮਾ ਹੈ। ਆਤਮਿਕ ਜ਼ਬਤ ਲਈ ਆਚਰਣ ਦੇ ਨਿਯਮਾਂ ਦਾ ਹੋਣਾ ਆਵੱਸ਼ਕ ਹੈ। ਸਦਾਚਾਰ ਨੀਤੀ ਆਤਮਿਕ ਭਵਨ ਦੀ ਆਧਾਰ ਹੈ। ਜਦ ਤਕ ਸਦਾਚਾਰਕ ਗੁਣ ਪੈਦਾ ਨਾ ਕੀਤੇ ਜਾਣ, ਜਗਿਆਸੂ ਆਤਮਿਕ ਪੱਧਰ ਤਕ ਨਹੀਂ ਪਹੁੰਚ ਸਕਦਾ। ਕਰਮ, ਗਿਆਨ ਅਤੇ ਸ਼ਰਧਾ ਦੇ ਸੰਤੁਲਨ ਦੀ ਜ਼ਰੂਰਤ ਹੈ। ਜਿੱਥੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਆਸ਼ਾ ਮਨੁੱਖ ਨੂੰ ਆਤਮਿਕ ਤੌਰ 'ਤੇ ਉੱਚਿਆਂ ਚੁੱਕਣ ਦਾ ਹੈ, ਉੱਥੇ ਉਨ੍ਹਾਂ ਨੇ ਦੱਸਿਆ ਕਿ ਆਤਮਿਕ ਤੌਰ 'ਤੇ ਉੱਚਾ ਉੱਠਣ ਲਈ ਮਨੁੱਖ ਪਹਿਲਾਂ ਆਪਣੇ ਆਪ ਨੂੰ ਸਦਾਚਾਰਕ ਪੱਧਰ ਉੱਪਰ ਇੰਨਾ ਚੰਗਾ, ਇੰਨਾ ਚੇਤੰਨ ਅਤੇ ਸੁਘੜ ਬਣਾਏ ਕਿ ਲੋਕਾਂ ਲਈ ਉਹ ਇੱਕ ਉਦਾਹਰਣ ਬਣ ਜਾਵੇ ਅਤੇ ਲੋਕ ਉਸ ਤੋਂ ਅਗਵਾਈ ਲੈਣ। ਸਦਾਚਾਰਕ ਤੌਰ 'ਤੇ ਉਚੇਰਾ ਹੋਣ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਉੱਦਮ, ਸੱਚ, ਆਚਾਰ, ਸੰਜਮ, ਸੰਤੋਖ, ਖਿਮ੍ਹਾਂ, ਦਇਆ, ਨਿਮਰਤਾ, ਨਿਰਭੈਤਾ ਅਤੇ ਨਿਰਲੇਪਤਾ ਆਦਿ ਸਦਗੁਣਾਂ ਨੂੰ ਅਪਣਾਉਣ ਲਈ ਪ੍ਰੇਰਿਆ ਗਿਆ ਹੈ। ਇਸ ਪ੍ਰਕਾਰ ਅਸੀਂ ਦੇਖਦੇ ਹਾਂ ਕਿ ਗੁਰੂ ਸਾਹਿਬ ਜੀ ਦੀ ਬਾਣੀ ਵਿਚ ਸਦਾਚਾਰਕ ਮੁੱਲਾਂ ਦੀ ਪੇਸ਼ਕਾਰੀ ਬੜੇ ਸੁਚੱਜੇ ਢੰਗ ਨਾਲ ਹੋਈ ਹੈ। ਇਹ ਦਾਰਸ਼ਨਿਕ ਸੰਕਲਪ ਅਤੇ ਸਦਾਚਾਰਕ ਮੁੱਲ ਮਿਲ ਕੇ ਹੀ ਕਿਸੇ ਸੰਗਠਿਤ ਕੌਮ ਨੂੰ ਜਨਮ ਦਿੰਦੇ ਹਨ। ■

# ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦਾ ਗੁਰਬਾਣੀ ਪ੍ਰਤੀ ਸਤਿਕਾਰ

*-ਬਿਕਰਮਜੀਤ ਸਿੰਘ ਜੀਤ**

ਸਿੱਖ ਧਰਮ ਵਿਚ ਗੁਰਬਾਣੀ ਨੂੰ 'ਸ਼ਬਦ ਗੁਰੂ' ਦਾ ਦਰਜਾ ਦਿੱਤਾ ਗਿਆ ਹੈ। ਸਿੱਖ ਭਾਵੇਂ ਕਿਸੇ ਵੀ ਹਾਲਾਤ ਵਿਚ ਕਿਤੇ ਵੀ ਹੋਵੇ ਉਹ ਕੇਵਲ ਸ਼ਬਦ ਗੁਰੂ (ਗੁਰਬਾਣੀ) ਦਾ ਸਹਾਰਾ ਲੈ ਕੇ ਹੀ ਆਪਣੇ ਜੀਵਨ ਨੂੰ ਅੱਗੇ ਤੋਰਦਾ ਹੈ। ਉਹ ਗੁਰੂ ਸਾਹਿਬਾਨ ਦੁਆਰਾ ਉਚਰਿਤ ਗੁਰਬਾਣੀ 'ਤੇ ਵਿਸ਼ਵਾਸ ਰੱਖਦਾ ਹੋਇਆ ਆਪਣੇ ਜੀਵਨ ਦਾ ਸਹੀ ਰਸਤਾ ਲੱਭਦਾ ਹੈ। ਜਿਸ ਵਿਚ ਗੁਰਬਾਣੀ ਉਸ ਦਾ ਮਾਰਗ-ਦਰਸ਼ਨ ਕਰਦੀ ਹੈ। ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਪਰਲੋਕ ਗਮਨ ਸਮੇਂ ਸਿੱਖਾਂ ਦੁਆਰਾ ਗੁਰਬਾਣੀ ਨੂੰ ਹੀ ਗੁਰੂ ਮੰਨਣ ਦਾ ਹੁਕਮ ਦਿੱਤਾ ਸੀ। ਇਸ ਤਰ੍ਹਾਂ ਸਿੱਖਾਂ ਲਈ ਗੁਰਬਾਣੀ ਦਾ ਮਹੱਤਵ ਅਤੇ ਸਤਿਕਾਰ ਹੋਰ ਵੀ ਵਧੇਰੇ ਹੋ ਜਾਂਦਾ ਹੈ।

ਇਹ ਗੱਲ ਵੀ ਵਿਚਾਰਨ ਯੋਗ ਹੈ ਕਿ ਗੁਰੂ ਸਾਹਿਬਾਨ ਨੇ ਗੁਰਬਾਣੀ ਦੇ ਪ੍ਰਤੀ ਆਦਰ ਸਤਿਕਾਰ ਦਾ ਹੁਕਮ ਕੇਵਲ ਸਿੱਖਾਂ ਨੂੰ ਹੀ ਨਹੀਂ ਦਿੱਤਾ ਬਲਕਿ ਖੁਦ ਵੀ ਗੁਰੂ ਸਾਹਿਬਾਨ ਨੇ ਗੁਰਬਾਣੀ ਨੂੰ ਸਤਿਕਾਰ ਦਿੱਤਾ ਹੈ ਅਤੇ ਗੁਰਬਾਣੀ ਦੀ ਮਹਾਨਤਾ ਨੂੰ ਸਵਿਕਾਰ ਕੀਤਾ ਹੈ। ਇਸ ਦੀਆਂ ਉਦਾਹਰਨਾਂ ਗੁਰੂ ਸਾਹਿਬਾਨ ਦੇ ਜੀਵਨ ਤੋਂ ਸਾਨੂੰ ਮਿਲਦੀਆਂ ਹਨ। ਜਿਨ੍ਹਾਂ ਤੋਂ ਇਹ ਪਤਾ ਲੱਗਦਾ ਹੈ ਕਿ ਗੁਰੂ ਸਾਹਿਬਾਨ ਗੁਰਬਾਣੀ ਦਾ ਕਿੰਨਾ ਸਤਿਕਾਰ ਕਰਦੇ ਸਨ।

ਸਭ ਤੋਂ ਪਹਿਲਾਂ ਇਹ ਗੱਲ ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਸਾਹਿਬ ਤੋਂ ਹੀ ਸਪੱਸ਼ਟ ਹੋ ਜਾਂਦੀ ਹੈ ਕਿ ਗੁਰੂ ਜੀ ਨੇ ਗੁਰਬਾਣੀ ਨੂੰ "ਖਸਮ ਕੀ ਬਾਣੀ" ਭਾਵ ਅਕਾਲ ਪੁਰਖ ਦੀ ਬਾਣੀ ਵਜੋਂ ਪ੍ਰਗਟਾਇਆ ਹੈ। ਇਸੇ ਤਰ੍ਹਾਂ ਹੀ ਬਾਕੀ ਗੁਰੂ ਸਾਹਿਬਾਨ ਨੇ ਵੀ ਗੁਰਬਾਣੀ ਨੂੰ ਸਤਿਕਾਰ ਦਿੱਤਾ, ਜਿਸਦੀ ਇਕ ਹੋਰ ਉਦਾਹਰਨ ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਤੋਂ ਮਿਲਦੀ ਹੈ। ਜਦੋਂ ਪੰਜਵੇਂ ਪਾਤਸ਼ਾਹ ਨੇ ਸ੍ਰੀ ਰਾਮਸਰ ਸਾਹਿਬ, ਸ੍ਰੀ ਅੰਮ੍ਰਿਤਸਰ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਕਰਵਾਈ ਤਾਂ ਇਸ ਤੋਂ ਬਾਅਦ ਗੁਰੂ ਸਾਹਿਬ ਖ਼ੁਦ ਚੌਰ ਸਾਹਿਬ ਕਰਦੇ ਹੋਏ ਬਾਬਾ ਬੁੱਢਾ ਜੀ ਦੇ ਸੀਸ 'ਤੇ ਸਥਾਪਿਤ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ ਵਿਖੇ ਸਤਿਕਾਰ ਸਹਿਤ ਲੈ ਕੇ ਆਏ। ਇਸ ਉਪਰੰਤ ਗੁਰੂ ਜੀ ਨੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਵਾਇਆ। ਗੁਰੂ ਜੀ ਨੇ ਇਸ ਨੂੰ

*#੨੯੪੬/੭, ਬਜ਼ਾਰ ਲੁਹਾਰਾਂ, ਚੌਂਕ ਲਛਮਣਸਰ, ਸ੍ਰੀ ਅੰਮ੍ਰਿਤਸਰ-੧੪੩੦੦੧; ਮੋ: +੯੧੯੭੨੨੭੮-੦੦੩੭੨

"ਪੋਥੀ ਪਰਮੇਸਰ ਕਾ ਥਾਨੁ" ਕਹਿ ਕੇ ਸਤਿਕਾਰ ਦਿੱਤਾ।

ਗੁਰਬਾਣੀ ਦੇ ਸਤਿਕਾਰ ਨਾਲ ਸੰਬੰਧਿਤ ਅਜਿਹੀ ਹੀ ਉਦਾਹਰਨ ਹੋਰ ਮਿਲਦੀ ਹੈ ਜਦੋਂ ਸੱਤਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਗੁਰਿਆਈ 'ਤੇ ਬਿਰਾਜਮਾਨ ਸਨ। ਦੂਜੇ ਪਾਸੇ ਇਹ ਗੱਲ ਉਸ ਸਮੇਂ ਦੀ ਹੈ ਜਦੋਂ ਔਰੰਗਜ਼ੇਬ ਨੇ ਆਪਣੇ ਪਿਤਾ ਅਤੇ ਭਰਾ ਨੂੰ ਕਤਲ ਕਰਵਾ ਕੇ ਖ਼ੁਦ ਦਿੱਲੀ ਦੇ ਸਿੰਘਾਸਣ ਉੱਤੇ ਕਬਜ਼ਾ ਕਰ ਲਿਆ ਸੀ। ਉਹ ਇੰਨਾ ਜ਼ਿਆਦਾ ਕੱਟੜ ਮੁਸਲਮਾਨ ਸ਼ਾਸਕ ਸੀ ਕਿ ਸਾਰੇ ਪਾਸੇ ਇਸਲਾਮ ਧਰਮ ਹੀ ਵੇਖਣਾ ਚਾਹੁੰਦਾ ਸੀ। ਇਸ ਕੰਮ ਲਈ ਉਸ ਨੇ ਕਈ ਕੱਟੜ ਮੁਸਲਮਾਨ ਧਾਰਮਿਕ ਆਗੂ ਆਪਣੇ ਸਲਾਹਾਕਾਰ ਨਿਯੁਕਤ ਕੀਤੇ ਹੋਏ ਸਨ। ਇਸ ਤੋਂ ਇਲਾਵਾ ਉਸ ਨੇ ਹਿੰਦੂਆਂ ਅਤੇ ਉਨ੍ਹਾਂ ਦੇ ਧਾਰਮਿਕ ਸਥਾਨਾਂ ਨੂੰ ਖ਼ਤਮ ਕਰਨ ਲਈ ਹੁਕਮ ਜਾਰੀ ਕਰਵਾ ਦਿੱਤੇ। ਇਸ ਦੌਰਾਨ ਉਸ ਦੀ ਨਜ਼ਰ ਗੁਰੂ-ਘਰ 'ਤੇ ਵੀ ਪਈ, ਕਿਉਂਕਿ ਗੁਰੂ-ਘਰ ਦੀ ਪ੍ਰਸਿੱਧੀ ਅਤੇ ਪੰਜਵੇਂ ਪਾਤਸ਼ਾਹ ਵੱਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਕਰ ਕੇ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ ਵਿਚ ਪ੍ਰਕਾਸ਼ ਕਰਨਾ ਉਸ ਨੂੰ ਚੰਗਾ ਨਾ ਲੱਗਾ। ਉਸ ਸਮੇਂ ਗੁਰੂ-ਘਰ ਨਾਲ ਦੁਸ਼ਮਣੀ ਅਤੇ ਈਰਖਾ ਰੱਖਣ ਵਾਲੇ ਲੋਕਾਂ ਨੇ ਵੀ ਔਰੰਗਜ਼ੇਬ ਦੇ ਕੰਨ ਭਰ ਦਿੱਤੇ ਅਤੇ ਇਹ ਵੀ ਦੱਸਿਆ ਕਿ ਬਾਦਸ਼ਾਹ ਦੇ ਖਿਲਾਫ ਸ੍ਰੀ ਗੁਰੂ ਹਰਿਰਾਇ ਸਾਹਿਬ ਨੇ ਬਾਦਸ਼ਾਹ ਦੇ ਭਰਾ ਦਾਰਾ ਸ਼ਿਕੋਹ ਦੀ ਮਦਦ ਕੀਤੀ ਹੈ। ਇਹ ਗੱਲ ਸੁਣ ਕੇ ਔਰੰਗਜ਼ੇਬ ਗੁੱਸੇ ਨਾਲ ਭੜਕ ਗਿਆ ਅਤੇ ਉਸ ਨੇ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਨੂੰ ਦਿੱਲੀ ਹਾਜ਼ਰ ਹੋਣ ਦਾ ਸੰਦੇਸ਼ਾ ਭੇਜ ਦਿੱਤਾ। ਦੂਜੇ ਪਾਸੇ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਨੇ ਅਜਿਹੇ ਜ਼ਾਲਮ ਬਾਦਸ਼ਾਹ ਦੇ ਮੂੰਹ ਨਾ ਲੱਗਣ ਦਾ ਪ੍ਰਣ ਕੀਤਾ ਹੋਇਆ ਸੀ। ਇਸ ਲਈ ਸ੍ਰੀ ਗੁਰੂ ਹਰਿਰਾਇ ਸਾਹਿਬ ਨੇ ਆਪਣੇ ਦੋ ਸਪੁੱਤਰਾਂ ਬਾਬਾ ਰਾਮਰਾਇ ਅਤੇ ਸ੍ਰੀ (ਗੁਰੂ) ਹਰਿਕ੍ਰਿਸ਼ਨ ਸਾਹਿਬ ਵਿੱਚੋਂ ਵੱਡੇ ਸਪੁੱਤਰ ਰਾਮਰਾਇ ਨੂੰ ਸਮਝਾਅ ਕੇ ਬਾਦਸ਼ਾਹ ਦੇ ਬੁਲਾਵੇ 'ਤੇ ਆਪਣੀ ਜਗ੍ਹਾ ਦਿੱਲੀ ਭੇਜ ਦਿੱਤਾ ਅਤੇ ਰਾਮਰਾਇ ਨੂੰ ਇਹ ਵੀ ਆਦੇਸ਼ ਦਿੱਤਾ ਕਿ ਔਰੰਗਜ਼ੇਬ ਦੁਆਰਾ ਉਸ ਕੋਲੋਂ ਜੋ ਵੀ ਗੱਲ ਪੁੱਛੀ ਜਾਏ ਉਸ ਦਾ ਉੱਤਰ ਨਿਰਭੈਅ ਹੋ ਕੇ ਦੇਣ ਅਤੇ ਕੋਈ ਗੱਲ ਗੁਰੂ ਨਾਨਕ ਸਾਹਿਬ ਦੀਆਂ ਸਿੱਖਿਆਵਾਂ ਦੇ ਉਲਟ ਭਾਵ ਗੁਰਮਤਿ ਵਿਰੋਧੀ ਨਾ ਹੋਵੇ। ਜਦੋਂ ਪਿਤਾ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦੀ ਆਗਿਆ ਮੰਨ ਕੇ ਰਾਮਰਾਇ ਦਿੱਲੀ ਪਹੁੰਚੇ ਤਾਂ ਔਰੰਗਜ਼ੇਬ ਨੇ ਰਾਮਰਾਇ ਨੂੰ ਕਈ ਪ੍ਰਸ਼ਨ ਕੀਤੇ। ਇਤਿਹਾਸਕਾਰਾਂ ਮੁਤਾਬਿਕ ਔਰੰਗਜ਼ੇਬ ਨੇ ਰਾਮਰਾਇ ਨੂੰ ਇਹ ਪੁੱਛਿਆ ਕਿ ਮੈਂ ਸੁਣਿਆ ਹੈ ਕਿ ਤੁਹਾਡੇ ਪੰਜਵੇਂ ਗੁਰੂ ਨੇ ਇੱਕ 'ਗ੍ਰੰਥ' ਤਿਆਰ ਕੀਤਾ ਹੈ ਜਿਸ ਵਿਚ ਕਈ ਗੱਲਾਂ ਮੁਸਲਮਾਨਾਂ ਦੇ ਖ਼ਿਲਾਫ ਹਨ। ਔਰੰਗਜ਼ੇਬ ਨੇ ਆਪਣੀ ਗੱਲ ਜਾਰੀ ਰੱਖਦੇ ਹੋਏ ਇਹ ਗੱਲ ਵੀ ਪੁੱਛੀ ਕਿ ਉਸ ਗ੍ਰੰਥ ਵਿਚ ਸ੍ਰੀ ਗੁਰੂ ਨਾਨਕ ਦੇਵ

ਜੀ ਦੁਆਰਾ ਰਚਿਤ ਆਸਾ ਦੀ ਵਾਰ ਬਾਣੀ ਵਿਚ ਜੋ ਪੰਕਤੀ *ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮ੍ਹਿਆਰ॥ ਘੜਿ ਭਾਂਡੇ ਇਟਾ ਕੀਆ ਜਲਦੀ ਕਰੇ ਪੁਕਾਰ ॥* ਦਰਜ ਹੈ, ਇਸ ਦੇ ਕੀ ਅਰਥ ਹਨ? ਤਾਂ ਉਸ ਸਮੇਂ ਬਾਬਾ ਰਾਮਰਾਇ ਨੇ ਬਾਦਸ਼ਾਹ ਨੂੰ ਖੁਸ਼ ਕਰਨ ਦੇ ਆਸ਼ੇ ਨਾਲ ਗੁਰਮਤਿ ਦੇ ਉਲਟ ਜਾ ਕੇ ਇਹ ਗੱਲ ਆਖੀ ਕਿ ਇਸ ਪੰਕਤੀ ਵਿਚ ਸ਼ਬਦ "ਮੁਸਲਮਾਨ" ਨਹੀਂ ਬਲਕਿ "ਬੇਈਮਾਨ" ਲਿਖਿਆ ਹੋਇਆ ਹੈ। ਇਸ ਤੋਂ ਬਾਦਸ਼ਾਹ ਬਹੁਤ ਖੁਸ਼ ਹੋਇਆ।

ਉਪਰੋਕਤ ਘਟਨਾ ਦਾ ਜਦੋਂ ਗੁਰੂ-ਪਿਤਾ, ਸ੍ਰੀ ਗੁਰੂ ਹਰਿਰਾਇ ਸਾਹਿਬ ਨੂੰ ਪਤਾ ਲੱਗਾ ਤਾਂ ਉਹ ਇਸ ਗੱਲ ਨੂੰ ਸਹਾਰ ਨਾ ਸਕੇ। ਉਨ੍ਹਾਂ ਉਸੇ ਸਮੇਂ ਰਾਮਰਾਇ ਦੇ ਬਾਰੇ ਗੁਰੂ ਨਾਨਕ ਨਾਮ ਲੇਵਾ ਸਿੱਖ ਸੰਗਤ ਦੇ ਨਾਮ ਇੱਕ ਹੁਕਮਨਾਮਾ ਜਾਰੀ ਕਰ ਦਿੱਤਾ ਕਿ— ਰਾਮਰਾਇ ਨੇ ਆਪਣੇ ਵਡੇਰਿਆਂ ਦੇ ਬਚਨਾਂ ਨੂੰ ਬਦਲਿਆ ਹੈ, ਸ੍ਰੀ ਗੁਰੂ ਨਾਨਕ ਸਾਹਿਬ ਦੀ ਗੁਰਬਾਣੀ ਵਿਚ ਮਿਲਾਵਟ ਕੀਤੀ ਹੈ। ਗੁਰਬਾਣੀ ਦੀ ਪੰਕਤੀ ਬਦਲ ਕੇ ਗੁਰੂ ਨਾਨਕ ਸਾਹਿਬ ਦੀ ਬਾਣੀ ਦਾ ਅਪਮਾਨ ਕੀਤਾ ਹੈ, ਜੋ ਕਿ ਸ਼ੋਭਨੀਕ ਕਾਰਜ ਨਹੀਂ ਹੈ। ਇਸ ਲਈ ਰਾਮਰਾਇ ਹੁਣ ਸਾਨੂੰ ਆਪਣਾ ਚਿਹਰਾ ਨਾ ਵਿਖਾਉਣ, ਸਿੱਖ ਸੰਗਤ ਗੁਰਬਾਣੀ ਦੀ ਮਹਾਨਤਾ, ਆਦਰ ਅਤੇ ਸਤਿਕਾਰ ਵਿਚ ਵਿਘਨ ਪਾਉਣ ਵਾਲੇ ਰਾਮਰਾਇ ਨਾਲ ਕੋਈ ਮੇਲ-ਜੋਲ ਨਾ ਰੱਖੇ।

ਬੇਸ਼ੱਕ ਸਿੱਖ ਇਤਿਹਾਸ ਦੇ ਜਗਿਆਸੂ ਇਸ ਉਪਰੋਕਤ ਇਤਿਹਾਸਿਕ ਘਟਨਾਕ੍ਰਮ ਤੋਂ ਭਲੀ-ਭਾਂਤ ਜਾਣੂ ਹੋਣਗੇ ਪਰੰਤੂ ਇੱਥੇ ਇਸ ਗੱਲ ਨੂੰ ਦੁਹਰਾਉਣ ਦਾ ਸਾਡਾ ਮਕਸਦ ਗੁਰਬਾਣੀ ਦੇ ਸਤਿਕਾਰ ਨੂੰ ਸਾਹਮਣੇ ਲਿਆਉਣ ਦਾ ਹੈ। ਇਹ ਘਟਨਾ ਸ੍ਰੀ ਗੁਰੂ ਹਰਿਰਾਇ ਸਾਹਿਬ ਦੇ ਗੁਰਬਾਣੀ ਪ੍ਰਤੀ ਸਨੇਹ, ਆਦਰ ਅਤੇ ਸਤਿਕਾਰ ਨੂੰ ਪ੍ਰਤੀਬਿੰਬਤ ਕਰਦੀ ਹੈ। ਇਸ ਘਟਨਾ ਵਿਚ ਗੁਰੂ ਸਾਹਿਬ ਦੁਆਰਾ ਆਪਣੇ ਹੀ ਸਪੁੱਤਰ ਰਾਮਰਾਇ ਦੇ ਵਿਰੁੱਧ ਕਾਰਵਾਈ ਕਰਨਾ ਇਹ ਦਰਸਾਉਂਦਾ ਹੈ ਕਿ ਗੁਰਬਾਣੀ ਵਿਚ ਦਖ਼ਲ ਦੇਣ ਜਾਂ ਗੁਰਬਾਣੀ ਦੀ ਬੇਅਦਬੀ ਕਰਨ 'ਤੇ ਕਿਸੇ ਨੂੰ ਵੀ ਮਾਫ਼ ਨਹੀਂ ਕੀਤਾ ਜਾ ਸਕਦਾ, ਚਾਹੇ ਉਹ ਗੁਰੂ ਪੁੱਤਰ ਹੀ ਕਿਉਂ ਨਾ ਹੋਵੇ। ਇਸੇ ਗੱਲ ਨੂੰ ਸਾਹਮਣੇ ਰੱਖਦੇ ਹੋਏ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਨੇ ਆਪਣੇ ਜੀਵਨ ਦੇ ਅੰਤਿਮ ਸਮੇਂ ਗੁਰਿਆਈ ਪ੍ਰਦਾਨ ਕਰਨ ਲਈ ਆਪਣੇ ਛੋਟੇ ਸਪੁੱਤਰ ਸ੍ਰੀ (ਗੁਰੂ) ਹਰਿਕ੍ਰਿਸ਼ਨ ਸਾਹਿਬ ਜੀ ਨੂੰ ਚੁਣਿਆ ਅਤੇ ਗੁਰਿਆਈ ਪ੍ਰਦਾਨ ਕਰ ਕੇ ਜੋਤੀ ਜੋਤਿ ਸਮਾ ਗਏ। ■

*ਫਰਵਰੀ ੨੦੨੨ ਦਾ ਬਾਕੀ:*

# ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਚਰਨ-ਛੋਹ ਪ੍ਰਾਪਤ ਗੁਰਧਾਮ

*-ਡਾ. ਪਰਮਵੀਰ ਸਿੰਘ**

**ਬਾਰਨਾ:** ਹਰਿਆਣਾ ਦੀ ਕੁਰਕਸ਼ੇਤਰ-ਪਿਹੋਵਾ ਸੜਕ 'ਤੇ ਕੁਰਕਸ਼ੇਤਰ ਦੇ ਗੁਰਦੁਆਰਾ ਪਾਤਸ਼ਾਹੀ ਛੇਵੀਂ ਤੋਂ ੧੨ ਕਿਲੋਮੀਟਰ ਬਾਅਦ ਖੱਬੇ ਹੱਥ ੨ ਕਿਲੋਮੀਟਰ 'ਤੇ ਬਾਰਨਾ ਪਿੰਡ ਸਥਿਤ ਹੈ। ਇਸ ਪਿੰਡ ਵਿਚ ਲੋਕ ਹੁੱਕੇ, ਤੰਮਾਕੂ ਆਦਿ ਦੀ ਬਹੁਤ ਵਰਤੋਂ ਕਰਦੇ ਸਨ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਇਕ ਪ੍ਰੇਮੀ ਸਿੱਖ ਭਾਈ ਸੁਧਾ ਜੀ ਦੇ ਪ੍ਰੇਮ ਕਰਕੇ ਇੱਕ ਦਿਨ ਇੱਥੇ ਰਹੇ।[੨੦] ਜਦੋਂ ਇਸ ਪਿੰਡ ਵਿਖੇ ਪੁੱਜੇ ਤਾਂ ਪਹਿਲਾਂ ਤੋਂ ਇੱਥੇ ਰਹਿ ਰਹੇ ਇਕ ਸਿੱਖ ਨੇ ਇਨ੍ਹਾਂ ਦੀ ਸੇਵਾ ਕੀਤੀ। ਅਗਲੇ ਦਿਨ ਜਦੋਂ ਗੁਰੂ ਜੀ ਇੱਥੋਂ ਅੱਗੇ ਜਾਣ ਲੱਗੇ ਤਾਂ ਸਿੱਖ ਨੂੰ ਅਸ਼ੀਰਵਾਦ ਦਿੰਦੇ ਹੋਏ ਬਚਨ ਕੀਤਾ ਕਿ ਤੰਮਾਕੂ ਦਾ ਸੇਵਨ ਨਹੀਂ ਕਰਨਾ ਅਤੇ ਆਪਣੀ ਸੰਤਾਨ ਨੂੰ ਵੀ ਇਸ ਤੋਂ ਦੂਰ ਰੱਖਣਾ। ਇਸ ਤੋਂ ਦੂਰ ਰਹਿ ਕੇ ਤੇਰੀ ਸੰਤਾਨ ਸਰਬ ਪ੍ਰਕਾਰ ਦੀ ਸੁਖ-ਸੰਪਤੀ ਭੋਗੇਗੀ।[੨੧] ਇਸ ਗੁਰਧਾਮ ਸੰਬੰਧੀ ਜਾਣਕਾਰੀ ਦਿੰਦੇ ਹੋਏ ਭਾਈ ਕਾਨ੍ਹ ਸਿੰਘ ਨਾਭਾ ਦੱਸਦੇ ਹਨ, "ਇਸ ਪਿੰਡ ਵਿਚ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਗੁਰਦੁਆਰਾ ਹੈ। ਗੁਰੂ ਜੀ ਪਹੋਏ ਤੋਂ ਕੁਰਕਸ਼ੇਤਰ ਜਾਂਦੇ ਹੋਏ ਇੱਥੇ ਬਿਰਾਜੇ ਹਨ। ਗੁਰਦੁਆਰਾ ਸੁੰਦਰ ਉੱਚਾ ਬਣਿਆ ਹੋਇਆ ਹੈ। ਇਸ ਦੀ ਸੇਵਾ ਭਾਈ ਉਦਯ ਸਿੰਘ ਕੈਥਲਪਤਿ ਨੇ ਕਰਾਈ ਸੀ। ਪੁਜਾਰੀ ਅਕਾਲੀ ਸਿੰਘ ਹੈ, ਨਾਲ ੧੦ ਵਿਘੇ ਜ਼ਮੀਨ ਪਿੰਡ ਵੱਲੋਂ ਹੈ।"[੨੨] ਜੂਨ ੧੯੩੧ ਵਿਚ ਭਾਈ ਧੰਨਾ ਸਿੰਘ ਇਸ ਦੇ ਹਾਲਾਤ ਬਿਆਨ ਕਰਦੇ ਹੋਏ ਦੱਸਦੇ ਹਨ ਕਿ ਗੁਰਦੁਆਰਾ ਬਹੁਤ ਅੱਛਾ ਬਣਿਆ ਹੋਇਆ ਹੈ ਜੋ ਕਿ ਛੋਟੀ ਇੱਟ ਦਾ ਹੈ। ਇਸ ਗੁਰਦੁਆਰੇ ਨੂੰ ਕਿਤੇ ਭੀ ਲੱਕੜੀ ਲੱਗੀ ਹੋਈ ਨਹੀਂ ਹੈ। ਇਸ ਜਗ੍ਹਾ ਨੌਵੇਂ ਪਿਤਾ ਜੀ ਨੇ ਇਕ ਜੱਟ ਨੂੰ ਤੰਮਾਕੂ ਪੀਣ ਤੋਂ ਹਟਾਇਆ ਸੀ।[੨੩]

ਇਸ ਅਸਥਾਨ ਨਾਲ ਜੁੜੀ ਹੋਈ ਇਕ ਹੋਰ ਸਾਖੀ ਵਿਚ ਦੱਸਿਆ ਜਾਂਦਾ ਹੈ ਕਿ ਪਿੰਡ ਦੇ ਵਸਨੀਕ ਭਾਈ ਸੁੱਧਾ ਅਤੇ ਉਸ ਦੀ ਬੇਔਲਾਦ ਪਤਨੀ ਗੁਰੂ ਜੀ ਨੂੰ ਆਪਣੇ ਘਰ ਲੈ ਗਏ ਸਨ। ਇਨ੍ਹਾਂ ਨੇ ਗੁਰੂ ਜੀ ਦੀ ਸੇਵਾ ਕੀਤੀ ਅਤੇ ਨਾਲ ਹੀ ਆਪਣੇ ਹੱਥ ਨਾਲ ਤਿਆਰ ਕੀਤਾ ਕੱਪੜਾ ਗੁਰੂ ਜੀ ਨੂੰ ਭੇਟ ਕੀਤਾ। ਗੁਰੂ ਜੀ ਦੀ ਬਖ਼ਸ਼ਿਸ਼ ਨਾਲ ਇਨ੍ਹਾਂ ਦੇ ਘਰ ਇਕ ਪੁੱਤਰ ਪੈਦਾ ਹੋਇਆ ਤਾਂ ਇਨ੍ਹਾਂ ਨੇ ਗੁਰੂ ਜੀ ਦੇ ਨਿਵਾਸ ਅਸਥਾਨ 'ਤੇ ਉਨ੍ਹਾਂ ਦੀ ਯਾਦਗਾਰ ਸਥਾਪਿਤ ਕੀਤੀ, ਕੈਥਲ ਦੇ ਰਾਜੇ ਨੇ ਇਸ ਦੀ ਪੁਨਰ-ਉਸਾਰੀ ਕਰਵਾਈ ਸੀ। ੧੯੭੦ ਵਿਚ ਇਸ ਅਸਥਾਨ 'ਤੇ ਨਵੀਂ ਇਮਾਰਤ ਉਸਾਰੀ ਗਈ।[੨੪]

ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਯਾਦ ਵਿਚ ਇੱਥੇ ਗੁਰਦੁਆਰਾ ਬਾਰਨਾ ਸਾਹਿਬ ਪਾਤਸ਼ਾਹੀ ਨੌਵੀਂ ਸੁਸ਼ੋਭਿਤ ਹੈ ਜਿਸ ਦੀ ਮੌਜੂਦਾ ਇਮਾਰਤ ਦੀ ਕਾਰ-ਸੇਵਾ ਬਾਬਾ

*ਮੁਖੀ, ਸਿੱਖ ਵਿਸ਼ਵਕੋਸ਼ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ- ੧੪੭੦੦੨; ਮੋ: +੯੧੯੮੭੨੦-੭੪੩੨੨

ਜਗਤਾਰ ਸਿੰਘ ਜੀ ਦੀ ਸਰਪ੍ਰਸਤੀ ਅਧੀਨ ਬਾਬਾ ਸੁਰਜੀਤ ਸਿੰਘ ਜੀ ਨੇ ੨੦੦੪ ਵਿਚ ਕਰਵਾਈ ਸੀ। ਪੁਰਾਤਨ ਮੰਜੀ ਸਾਹਿਬ ਵਾਲੇ ਅਸਥਾਨ 'ਤੇ ਹੀ ਬਣਾਏ ਗਏ ਨਵੇਂ ਥੜ੍ਹਾ ਸਾਹਿਬ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਜਾਂਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਤੇਗ ਬਹਾਦਰ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਕਾਸ਼ ਗੁਰਪੁਰਬ ਤੋਂ ਇਲਾਵਾ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਸ਼ਹੀਦੀ ਗੁਰਪੁਰਬ ਮਨਾਇਆ ਜਾਂਦਾ ਹੈ। ਹਰ ਮਹੀਨੇ ਸੰਗਰਾਂਦ ਵਾਲੇ ਦਿਨ ਸੰਗਤ ਜੁੜਦੀ ਹੈ। ਮੌਜੂਦਾ ਗ੍ਰੰਥੀ ਭਾਈ ਬਿਕ੍ਰਮ ਸਿੰਘ ਨੇ ਦੱਸਿਆ ਕਿ ਭਾਈ ਸ਼ੇਰ ਸਿੰਘ ਨੇ ੩੨ ਸਾਲ ਇਸ ਗੁਰਧਾਮ ਦੀ ਸੇਵਾ-ਸੰਭਾਲ ਕੀਤੀ ਹੈ ਅਤੇ ਇਨ੍ਹਾਂ ਤੋਂ ਬਾਅਦ ਇਨ੍ਹਾਂ ਦੇ ਭਰਾ ਭਾਈ ਕੇਹਰ ਸਿੰਘ ਇਸ ਅਸਥਾਨ 'ਤੇ ਸੇਵਾ ਕਰਦੇ ਰਹੇ ਹਨ।

ਗੁਰਦੁਆਰਾ ਸਾਹਿਬ ਦੀ ਇੱਕ ਏਕੜ ਜ਼ਮੀਨ 'ਤੇ ਦਰਬਾਰ ਹਾਲ, ਦੀਵਾਨ ਹਾਲ, ਲੰਗਰ ਹਾਲ, ਪਾਠੀਆਂ ਲਈ ਤਿੰਨ ਕਮਰੇ ਅਤੇ ਗ੍ਰੰਥੀ ਸਿੰਘ ਦੀ ਰਿਹਾਇਸ਼ ਬਣੀ ਹੋਈ ਹੈ। ਢਾਈ ਏਕੜ ਵਾਹੀ ਯੋਗ ਜ਼ਮੀਨ ਠੇਕੇ 'ਤੇ ਦਿੱਤੀ ਜਾਂਦੀ ਹੈ। ਪਿੰਡ ਦੀ ੯ ਮੈਂਬਰੀ ਕਮੇਟੀ ਵੱਲੋਂ ਇਸ ਗੁਰਧਾਮ ਦਾ ਪ੍ਰਬੰਧ ਕੀਤਾ ਜਾਂਦਾ ਹੈ।

**ਬਾਲੂ:** ਕੈਥਲ ਜ਼ਿਲ੍ਹੇ ਵਿਚ ਇਹ ਪਿੰਡ ਕੈਥਲ-ਜੀਂਦ ਸੜਕ 'ਤੇ ਕੈਥਲ ਤੋਂ ੨੦ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਹੈ। ਕਿਸਾਨ ਪਿੰਡ ਤੋਂ ਸੜਕ ਮੁੜਦੀ ਹੈ ਅਤੇ ਮੁੱਖ ਸੜਕ ਤੋਂ ਚਾਰ ਕਿਲੋਮੀਟਰ ਅੰਦਰ ਵੱਲ ਇਸ ਪਿੰਡ ਦੀ ਗਾਦੜ ਪੱਤੀ, ਪ੍ਰਜਾਪਤ ਮੁਹੱਲੇ ਵਿਖੇ ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ ਜੀ ਸੁਸ਼ੋਭਿਤ ਹੈ। ਗੁਰਦੁਆਰਾ ਕਮੇਟੀ ਦੇ ਪ੍ਰਧਾਨ ਸ. ਪ੍ਰੀਤਮ ਸਿੰਘ ਇਸੇ ਭਾਈਚਾਰੇ ਵਿੱਚੋਂ ਹਨ। ਇਨ੍ਹਾਂ ਨੇ ਦੱਸਿਆ ਕਿ ਕੈਥਲ ਤੋਂ ਜੀਂਦ ਜਾਂਦੇ ਹੋਏ ਸ੍ਰੀ ਗੁਰੂ ਤੇਗ ਬਹਾਦਰ ਜੀ ਇੱਥੇ ਆਏ ਸਨ ਅਤੇ ਇਕ ਕੱਚੇ ਕੋਠੇ ਵਿਚ ਉਨ੍ਹਾਂ ਨੇ ਕੁਝ ਸਮਾਂ ਗੁਜ਼ਾਰਿਆ ਸੀ। ਸਾਡੇ ਬਜ਼ੁਰਗਾਂ ਨੇ ਗੁਰੂ ਜੀ ਦੀ ਯਥਾਯੋਗ ਸੇਵਾ ਕੀਤੀ ਸੀ ਅਤੇ ਇਸ ਕੱਚੇ ਕੋਠੇ ਦੀ ਲੰਮਾ ਸਮਾਂ ਸੇਵਾ-ਸੰਭਾਲ ਕਰਦੇ ਰਹੇ। ਜਿੱਥੇ ਗੁਰਦੁਆਰਾ ਸਾਹਿਬ ਦੀ ਮੌਜੂਦਾ ਇਮਾਰਤ ਉਸਾਰੀ ਗਈ ਹੈ ਪਹਿਲਾਂ ਇਸ ਅਸਥਾਨ 'ਤੇ ਹੀ ਇਕ ਕੱਚਾ ਕੋਠਾ ਸੀ ਅਤੇ ਇਸ ਦੇ ਸਾਹਮਣੇ ਹੀ ਸਾਡਾ ਪਰਵਾਰ ਨਿਵਾਸ ਕਰਦਾ ਸੀ। ੧੯੯੭ ਵਿਚ ਸਾਡਾ ਪਰਵਾਰ ਇੱਥੋਂ ਬਾਹਰ ਚਲਾ ਗਿਆ ਅਤੇ ਸਾਰੇ ਪਲਾਟ 'ਤੇ ਨਵੇਂ ਗੁਰਧਾਮ ਦੀ ਉਸਾਰੀ ਕਰ ਦਿੱਤੀ ਗਈ। ਪਹਿਲਾਂ ਇਨ੍ਹਾਂ ਦੇ ਪਿਤਾ ਸ. ਚਤਰ ਸਿੰਘ ਅਤੇ ਦਾਦਾ ਸ. ਖ਼ਜ਼ਾਨ ਸਿੰਘ ਇਸ ਅਸਥਾਨ ਦੀ ਸੇਵਾ-ਸੰਭਾਲ ਕਰਦੇ ਸਨ। ਇਸ ਇਲਾਕੇ ਦੇ ਹੜਕਿਆਲ ਗੋਤ ਨਾਲ ਸੰਬੰਧਿਤ ਸਮੂਹ ਘੁਮਿਆਰ ਇੱਥੇ ਹੀ ਮੱਥਾ ਟੇਕਦੇ ਅਤੇ ਸੇਵਾ ਕਰਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੁੰਦਾ ਹੈ ਅਤੇ ਵਜ਼ੀਰ ਖੇੜਾ ਪਿੰਡ ਤੋਂ ਗ੍ਰੰਥੀ ਸ. ਸ਼ੇਰ ਸਿੰਘ ਇੱਥੇ ਨਿਤਨੇਮ ਦੀ ਸੇਵਾ ਨਿਭਾਉਂਦਾ ਹੈ। ਲੱਗਭਗ ੨੦੦ ਗਜ਼ ਜਗ੍ਹਾ 'ਤੇ ਬਣੇ ਹੋਏ ਇਸ ਗੁਰਧਾਮ ਦਾ ਪ੍ਰਬੰਧ ਸੱਤ ਮੈਂਬਰੀ ਸਥਾਨਕ ਕਮੇਟੀ ਕਰਦੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪ੍ਰਕਾਸ਼ ਗੁਰਪੁਰਬ ਅਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਸ਼ਹੀਦੀ ਗੁਰਪੁਰਬ

ਪ੍ਰਮੁੱਖਤਾ ਨਾਲ ਮਨਾਇਆ ਜਾਂਦਾ ਹੈ। ਆਲੇ-ਦੁਆਲੇ ਦੇ ਖਸਤਾ-ਹਾਲ ਘਰਾਂ ਵਿਚ ਰਹਿਣ ਵਾਲੇ ਪ੍ਰਜਾਪਤ ਭਾਵੇਂ ਆਰਥਿਕ ਪੱਖੋਂ ਕਮਜ਼ੋਰ ਹਨ ਪਰ ਜਦੋਂ ਕੋਈ ਸ਼ਰਧਾਲੂ ਬਾਹਰੋਂ ਇੱਥੇ ਦਰਸ਼ਨ ਕਰਨ ਲਈ ਆਉਂਦਾ ਹੈ ਤਾਂ ਇਨ੍ਹਾਂ ਦੇ ਮਨ ਵਿਚ ਸੇਵਾ ਲਈ ਉਤਸ਼ਾਹ ਪੈਦਾ ਹੋ ਜਾਂਦਾ ਹੈ।

**ਬੂੜੀਆ:** ਯਮੁਨਾ ਨਗਰ ਜ਼ਿਲ੍ਹੇ ਦਾ ਇਹ ਇਕ ਪੁਰਾਤਨ ਨਗਰ ਹੈ ਜਿਸ ਦਾ ਜ਼ਿਕਰ ਮੁਗ਼ਲ ਇਤਿਹਾਸਕਾਰਾਂ ਦੀਆਂ ਲਿਖਤਾਂ ਵਿਚ ਵੀ ਆਉਂਦਾ ਹੈ। ਮਿਸਲਾਂ ਦੇ ਸਮੇਂ ਸਿੱਖ ਸਰਦਾਰਾਂ ਨੇ ਇੱਥੇ ਇਕ ਕਿਲ੍ਹਾ ਬਣਵਾਇਆ ਜਿਹੜਾ ਕਿ ਹਾਲੇ ਵੀ ਮੌਜੂਦ ਹੈ।

ਧਾਰਮਿਕ ਤੌਰ 'ਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਸਮੇਂ ਤੋਂ ਇਸ ਨਗਰ ਦਾ ਸੰਬੰਧ ਸਿੱਖ ਧਰਮ ਨਾਲ ਜੋੜਿਆ ਜਾਂਦਾ ਹੈ ਜਿਨ੍ਹਾਂ ਦੀ ਯਾਦ ਵਿਚ ਇੱਥੇ ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ ਜੀ ਸਥਿਤ ਹੈ। ਇਸ ਅਸਥਾਨ 'ਤੇ ਇਮਾਰਤ ਦੀ ਉਸਾਰੀ ਬੂੜੀਆ ਰਿਆਸਤ ਦੀ ਬੀਬੀ ਹੁਕਮ ਕੌਰ ਨੇ ਕਰਵਾਈ ਸੀ। ਇਸ ਸੰਬੰਧੀ ਜਾਣਕਾਰੀ ਪ੍ਰਦਾਨ ਕਰਨ ਵਾਲਾ ਇਕ ਪੱਥਰ ਮੌਜੂਦ ਹੈ ਜਿਸ 'ਤੇ ਲਿਖਿਆ ਹੋਇਆ ਹੈ, "ਏਸ ਗੁਰਦੁਆਰਾ ਸਾਹਿਬ ਦੀ ਸੇਵਾ ਰਿਆਸਤ ਬੂੜੀਏ ਦੀ ਸ੍ਰੀ ਮਾਈ ਸਾਹਿਬ ਹੁਕਮ ਕੌਰ ਜੀ ਢਿਲਵਾਂ ਵਾਲੀ (ਮਾਤਾ ਸ੍ਰੀਮਾਨ ਸ: ਜਗਜਿੰਦ ਸਿੰਘ ਜੀ ਪਿਤਾ ਦਾਸ ਲਛਮਨ ਸਿੰਘ ਰਈਸ ਬੂੜੀਆ) ਨੇ ਬੜੇ ਪ੍ਰੇਮ ਨਾਲ ਅਪਨੇ ਗੁਜਾਰੇ ਵਿੱਚੋਂ ਕਰਵਾਈ। ਗੁਰਦੁਵਾਰਾ ਸਾਹਿਬ ਦੀ ਤਾਮੀਰ ਪੂਰੀ ਹੁੰਦਿਆਂ ਹੀ ਭਾਦ੍ਰੋ ਸੰ: ੧੯੭੭ ਬਿਕ੍ਰਮੀ (੧੯੨੦ ਈਸਵੀ) ਵਿਚ ਆਪਣੇ ਪਰਵਾਰ ਨੂੰ ਫਲਿਆ ਫੂਲਿਆ ਛੱਡ ਕੇ ੬੯ ਸਾਲ ਦੀ ਅਵਸਥਾ ਵਿਚ ਵਾਹਿਗੁਰੂ ਦਾ ਜਾਪ ਕਰਦੇ ਹੋਏ ਪ੍ਰਲੋਕ ਗਵਨ ਕਰ ਗਏ।" ਗੁਰਦੁਆਰਾ ਸਾਹਿਬ ਦੇ ਚੁਗਿਰਦੇ ਵਿਚ ਹੀ ਬੂੜੀਆ ਰਿਆਸਤਾਂ ਦੇ ਸਰਦਾਰਾਂ ਦੀਆਂ ਯਾਦਗਾਰਾਂ ਬਣੀਆਂ ਹੋਈਆਂ ਹਨ ਜਿਨ੍ਹਾਂ ਨੂੰ ਸ਼ਾਹੀ ਸਮਾਧਾਂ ਦੇ ਨਾਂ ਨਾਲ ਜਾਣਿਆ ਜਾਂਦਾ ਹੈ।

**ਮਰਦੋਂ:** ਅੰਬਾਲਾ ਜ਼ਿਲ੍ਹੇ ਦਾ ਇਹ ਪਿੰਡ ਲਖਨੌਰ ਤੋਂ ਭੇਵੇ ਵਾਲੀ ਸੜਕ 'ਤੇ ਲਖਨੌਰ ਸਾਹਿਬ ਤੋਂ ੩ ਕਿਲੋਮੀਟਰ ਦੀ ਦੂਰੀ 'ਤੇ ਟਾਂਗਰੀ ਨਦੀ ਦੇ ਕੰਢੇ ਸਥਿਤ ਹੈ। ਅੰਬਾਲੇ ਤੋਂ ੧੫ ਕਿਲੋਮੀਟਰ ਦੀ ਦੂਰੀ 'ਤੇ ਪੈਂਦੇ ਇਸ ਪਿੰਡ ਵਿਖੇ ਸ੍ਰੀ ਗੁਰੂ ਤੇਗ ਬਹਾਦਰ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਯਾਦ ਵਿਚ ਗੁਰਦੁਆਰਾ ਮਰਦੋਂ ਸਾਹਿਬ ਪਾਤਸ਼ਾਹੀ ਨੌਵੀਂ ਅਤੇ ਦਸਵੀਂ ਸੁਸ਼ੋਭਿਤ ਹੈ। ਪੂਰਬ ਦੀ ਪ੍ਰਚਾਰ ਯਾਤਰਾ ਦੌਰਾਨ ਸ੍ਰੀ ਗੁਰੂ ਤੇਗ ਬਹਾਦਰ ਜੀ ਇੱਥੇ ਆਏ ਸਨ। ਇਸ ਗੁਰਧਾਮ ਸੰਬੰਧੀ ਜਾਣਕਾਰੀ ਦਿੰਦੇ ਹੋਏ ਭਾਈ ਕਾਨ੍ਹ ਸਿੰਘ ਨਾਭਾ ਦੱਸਦੇ ਹਨ ਕਿ ਇਸ ਪਿੰਡ ਤੋਂ ਉੱਤਰ-ਪੂਰਬ ਵੱਲ ਇਕ ਫਰਲਾਂਗ 'ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਗੁਰਦੁਆਰਾ ਸਾਹਿਬ ਹੈ। ਗੁਰੂ ਜੀ ਲਖਨੌਰ ਤੋਂ ਇੱਥੇ ਲੋਕਾਂ ਦਾ ਉੱਧਾਰ ਕਰਨ ਲਈ ਆਏ ਸਨ। ਪਹਿਲਾਂ ਇੱਥੇ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਭੀ ਚਰਨ ਪਾਏ ਸਨ। ਨੌਵੇਂ ਗੁਰੂ ਜੀ ਦਾ ਦਰਬਾਰ ਬਣਿਆ ਹੋਇਆ ਹੈ। ਦਸਮ ਪਾਤਸ਼ਾਹ ਜੀ ਦਾ ਕੇਵਲ ਮੰਜੀ ਸਾਹਿਬ ਹੀ ਹੈ। ਪਾਸ ਕੱਚੇ

ਰਿਹਾਇਸ਼ੀ ਮਕਾਨ ਹਨ। ਅਕਾਲੀ ਸਿੰਘ ਸੇਵਾ ਕਰਦੇ ਹਨ। ਗੁਰਦੁਆਰਾ ਸਾਹਿਬ ਨਾਲ ੬੦੦ ਵਿੱਘੇ ਦੇ ਕਰੀਬ ਜ਼ਮੀਨ ਪਟਿਆਲਾ ਰਿਆਸਤ ਵੱਲੋਂ ਹੈ।[੨੫]

ਇੱਥੇ ਮੌਜੂਦ ਦਰਬਾਰ ਹਾਲ ਦੀ ਪੁਰਾਤਨ ਇਮਾਰਤ ਦੀ ਪੁਨਰ-ਉਸਾਰੀ ੯੦ ਸਾਲ ਬਾਅਦ ੨੦੧੦ ਵਿਚ ਬਾਬਾ ਜਗਤਾਰ ਸਿੰਘ ਤਰਨਤਾਰਨ ਵਾਲਿਆਂ ਦੀ ਸਰਪ੍ਰਸਤੀ ਅਧੀਨ ਬਾਬਾ ਗੁਰਮੀਤ ਸਿੰਘ ਸ਼ਾਹਬਾਦ ਮਾਰਕੰਡਾ ਵਾਲਿਆਂ ਨੇ ਕਰਵਾਈ ਸੀ। ਸ੍ਰੀ ਗੁਰੂ ਤੇਗ ਬਹਾਦਰ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਯਾਦ ਵਿਚ ਬਣੇ ਹੋਏ ਦੋ ਅਸਥਾਨ ਇਕ ਦਰਬਾਰ ਹਾਲ ਵਿਚ ਤਬਦੀਲ ਕਰ ਦਿੱਤੇ ਗਏ ਹਨ। ਲੱਗਭਗ ੮ ਏਕੜ ਜ਼ਮੀਨ 'ਤੇ ਦਰਬਾਰ ਹਾਲ, ਲੰਗਰ ਹਾਲ, ਦਫ਼ਤਰ, ਸਟਾਫ਼ ਕਵਾਟਰਾਂ ਸਮੇਤ ੧੫ ਰਿਹਾਇਸ਼ੀ ਕਮਰੇ ਆਦਿ ਬਣੇ ਹੋਏ ਹਨ। ੭੦ ਏਕੜ ਵਾਹੀ ਯੋਗ ਜ਼ਮੀਨ ਠੇਕੇ 'ਤੇ ਦਿੱਤੀ ਜਾਂਦੀ ਹੈ। ਇਸ ਗੁਰਧਾਮ ਵਿਖੇ ਸ੍ਰੀ ਗੁਰੂ ਤੇਗ ਬਹਾਦਰ ਜੀ ਅਤੇ ਸ਼ਹੀਦ ਸਿੰਘਾਂ ਦੀ ਯਾਦ ਵਿਚ ਦੋ ਭੋਰੇ ਬਣਾਏ ਗਏ ਹਨ। ਇੱਥੇ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਪ੍ਰਕਾਸ਼ ਗੁਰਪੁਰਬ, ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਸ਼ਹੀਦੀ ਗੁਰਪੁਰਬ ਅਤੇ ਵੈਸਾਖੀ ਪ੍ਰਮੁੱਖਤਾ ਨਾਲ ਮਨਾਏ ਜਾਂਦੇ ਹਨ। ਮਾਘ ਮਹੀਨੇ ਦੀ ਮੱਸਿਆ ਮੌਕੇ ੩ ਦਿਨਾਂ ਜੋੜ ਮੇਲਾ ਲੱਗਦਾ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਗੁਰਦੁਆਰਾ ਐਕਟ ਦੀ ਧਾਰਾ ੮੭ ਅਧੀਨ ਇਸ ਗੁਰਧਾਮ ਦਾ ਪ੍ਰਬੰਧ ਕਰਦੀ ਹੈ।

**ਮੁਨਿਅਰਪੁਰ:** ਹਰਿਆਣਾ ਦੇ ਕੁਰਕਸ਼ੇਤਰ ਜ਼ਿਲ੍ਹੇ ਵਿਚ ਕੁਰਕਸ਼ੇਤਰ ਤੋਂ ੧੫ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਇਹ ਪਿੰਡ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਯਾਦ ਦਿਵਾਉਂਦਾ ਹੈ। ਕੁਰਕਸ਼ੇਤਰ ਤੋਂ ਗੁਰੂ ਜੀ ਇਸ ਪਿੰਡ ਵਿਖੇ ਆਏ ਸਨ ਅਤੇ ਇਨ੍ਹਾਂ ਦੀ ਯਾਦ ਵਿਚ ਇੱਥੇ ਗੁਰਦੁਆਰਾ ਮੰਜੀ ਸਾਹਿਬ ਪਾਤਸ਼ਾਹੀ ਨੌਵੀਂ ਸੁਸ਼ੋਭਿਤ ਹੈ। ਗੁਰਦੁਆਰਾ ਡੁੱਢੀ ਸਾਹਿਬ ਪਾਤਸ਼ਾਹੀ ਨੌਵੀਂ ਤੋਂ ਇਹ ਅਸਥਾਨ ਤਿੰਨ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਹੈ। ਗੁਰਦੁਆਰਾ ਸਾਹਿਬ ਦੀ ਮੌਜੂਦਾ ਇਮਾਰਤ ਕੁਰਕਸ਼ੇਤਰ ਵਾਲੇ ਬਾਬਾ ਚਰਨ ਸਿੰਘ ਕਾਰ-ਸੇਵਾ ਵਾਲਿਆਂ ਨੇ ੧੯੯੦ ਈ. ਵਿਚ ਤਿਆਰ ਕਰਵਾਈ ਸੀ। ਮੌਜੂਦਾ ਸਮੇਂ ਵਿਚ ਬਾਬਾ ਅਮਰੀਕ ਸਿੰਘ ਇੱਥੋਂ ਦਾ ਪ੍ਰਬੰਧ ਦੇਖਦੇ ਹਨ। ਇਕ ਏਕੜ ਜ਼ਮੀਨ 'ਤੇ ਦਰਬਾਰ ਹਾਲ, ਲੰਗਰ ਹਾਲ, ਦੀਵਾਨ ਹਾਲ, ੪ ਰਿਹਾਇਸ਼ੀ ਕਮਰੇ ਆਦਿ ਬਣੇ ਹੋਏ ਹਨ। ਇਸ ਤੋਂ ਇਲਾਵਾ ੨ ਏਕੜ ਜ਼ਮੀਨ 'ਤੇ ਖੇਤੀ ਹੁੰਦੀ ਹੈ। ਗੁਰਦੁਆਰਾ ਸਾਹਿਬ ਦੇ ਗ੍ਰੰਥੀ ਸ. ਗੁਰਸੇਵਕ ਸਿੰਘ ਨੇ ਦੱਸਿਆ ਕਿ ਇੱਥੇ ਮੱਸਿਆ ਮੌਕੇ ਸੰਗਤ ਜੁੜਦੀ ਹੈ। ਆਲੇ-ਦੁਆਲੇ ਦੇ ਬਾਰ੍ਹਾਂ ਪਿੰਡ - ਗਾਦਲੀ, ਘੜਾਮੀ, ਦੌਲਤਪੁਰ, ਕਿਸ਼ਨਗੜ੍ਹ, ਸੋਢੀ, ਬੋਢੀ, ਮਥਾਨਾ, ਸੌਂਟੀ, ਬੀੜ ਸੌਂਟੀ, ਗਿਰਧਾਰਪੁਰ, ਦੱਬਖੇੜਾ, ਖੇੜੀ ਗਾਦੀਆਂ - ਵਾਰੋ-ਵਾਰੀ ਮੱਸਿਆ ਮੌਕੇ ਇਕੱਤਰ ਹੋਣ ਵਾਲੀ ਸੰਗਤ ਦੇ ਸਮੂਹ ਪ੍ਰਬੰਧ ਕਰਦੇ ਹਨ।

**ਰਹੇੜਾ ਮਾਜਰਾ:** ਹਰਿਆਣਾ ਦੇ ਜੀਂਦ ਜ਼ਿਲ੍ਹੇ ਵਿਚ ਸਥਿਤ ਇਹ ਪਿੰਡ ਕੈਥਲ-ਜੀਂਦ ਸੜਕ 'ਤੇ ਕੈਥਲ ਤੋਂ ਲੱਗਭਗ ੩੦ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਹੈ। ਇਸ

ਪਿੰਡ ਵਿੱਚੋਂ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਲੰਘਣ ਦੇ ਹਵਾਲੇ ਤਾਂ ਮਿਲਦੇ ਹਨ ਪਰ ਇਨ੍ਹਾਂ ਦੀ ਯਾਦ ਵਿਚ ਇੱਥੇ ਕੋਈ ਗੁਰਧਾਮ ਸਥਿਤ ਨਹੀਂ ਹੈ। ੧੯੩੧ ਈ. ਵਿਚ ਇਸ ਅਸਥਾਨ ਸੰਬੰਧੀ ਜਾਣਕਾਰੀ ਦਿੰਦੇ ਹੋਏ ਭਾਈ ਧੰਨਾ ਸਿੰਘ ਚਹਿਲ ਪਟਿਆਲਵੀ ਦੱਸਦੇ ਹਨ ਕਿ ਇਸ ਪਿੰਡ ਦੇ ਵਿਚਾਲੇ ਨੌਵੇਂ ਪਿਤਾ ਜੀ ਦਾ ਗੁਰਦੁਆਰਾ ਹੈ ਪਰ ਖੋਜ ਕਰਨ 'ਤੇ ਪਤਾ ਲੱਗਿਆ ਕਿ ਇਸ ਪਿੰਡ ਵਿਚ ਗੁਰਦੁਆਰਾ ਨਹੀਂ ਹੈ। ਹਾਂ ਇਕ ਨਿਰਮਲੇ ਸੰਤਾਂ ਦਾ ਡੇਰਾ ਜ਼ਰੂਰ ਹੈ ਜੋ ਕਿ ਪਿੰਡ ਦੇ ਵਿਚ ਹੈ, ਮਹੰਤ ਫੂਲ ਸਿੰਘ ਜੀ ਹੈ। ਇਸ ਡੇਰੇ ਨੂੰ ੨੦੦ ਬਿਘੇ ਜ਼ਮੀਨ ਹੈ ਜੋ ਕਿ ਮਾਫੀ ਹੈ। ਪਹਿਲੇ ਰਿਆਸਤਾਂ ਕੀ ਤਰਫ ਸੇ ਜਗੀਰਾਂ ਭੀ ਸਨ ਪਰ ਅਜ ਕਲ ਬੰਦ ਹੈ। ਅਕਾਲੀ ਲਹਿਰ ਤੋਂ ਪਹਿਲਾਂ ਏਹ ਨੌਵੇਂ ਪਿਤਾ ਜੀ ਦਾ ਗੁਰਦੁਆਰਾ ਸੀ ਪਰ ਜਿਸ ਵਕਤ ਸਿੱਖਾਂ ਨੂੰ ਗੁਰਦੁਆਰਾ ਮਿਲਨੇ ਲੱਗਾ ਤਾਂ ਇਹ ਗੁਰਦੁਆਰੇ ਤੋਂ ਨਿਰਮਲੇ ਸੰਤਾਂ ਦਾ ਡੇਰਾ ਬਣ ਗਿਆ।[੨੬] ਇਸ ਤਰ੍ਹਾਂ ਦਾ ਹੀ ਵਿਚਾਰ ਪ੍ਰਗਟ ਕਰਦੇ ਹੋਏ ਫੌਜਾ ਸਿੰਘ ਦੱਸਦੇ ਹਨ ਕਿ ਰਹੇੜਾ ਮਾਜਰਾ ਪਹਿਲਾਂ ਕੈਥਲ ਰਿਆਸਤ ਵਿਚ ਹੁੰਦਾ ਸੀ ਇਸ ਵਾਸਤੇ ਹੋ ਸਕਦਾ ਹੈ ਕਿ ਭਾਈ ਸਾਹਿਬ ਲਾਲ ਸਿੰਘ ਜਾਂ ਭਾਈ ਉਦੈ ਸਿੰਘ ਜੀ ਨੇ ਇਸ ਦੇ ਨਾਂ ੩੫ ਕਿੱਲੇ ਜ਼ਮੀਨ ਲਵਾਈ ਹੋਏ ਜਿਹੜੀ ਕਿ ਨਿਰਮਲ ਅਖਾੜੇ ਕੋਲ ਹੈ। ਇਸ ਦੀ ਪੁਸ਼ਟੀ ਮਾਲ ਰਿਕਾਰਡ ਤੋਂ ਹੁੰਦੀ ਹੈ। ਪਹਿਲਾਂ ਇੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੁੰਦਾ ਸੀ ਪਰ ਹੁਣ ਉਹ ਪ੍ਰਕਾਸ਼ ਨਹੀਂ ਕਰਦੇ। ਨਿਰਮਲੇ ਮਹੰਤਾਂ ਨੇ ਜ਼ਮੀਨ ਦੇ ਲਾਲਚ ਕਰਕੇ ਇੱਥੇ ਗੁਰਦੁਆਰਾ ਪ੍ਰਸਿੱਧ ਨਹੀਂ ਹੋਣ ਦਿੱਤਾ।[੨੭]

**ਰੋਹਤਕ:** ਦਿੱਲੀ-ਬਠਿੰਡਾ ਰੇਲ ਮਾਰਗ ਨਾਲ ਜੁੜਿਆ ਹੋਇਆ ਹਰਿਆਣਾ ਦਾ ਇਹ ਇਕ ਪ੍ਰਮੁੱਖ ਨਗਰ ਹੈ ਜਿਹੜਾ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਯਾਦ ਦਿਵਾਉਂਦਾ ਹੈ। ਜੀਂਦ, ਲਾਖਨ ਮਾਜਰਾ ਤੋਂ ਹੁੰਦੇ ਹੋਏ ਸ੍ਰੀ ਗੁਰੂ ਤੇਗ ਬਹਾਦਰ ਜੀ ਇਸ ਨਗਰ ਵਿਚ ਪੁੱਜੇ ਸਨ ਅਤੇ ਇਨ੍ਹਾਂ ਦੀ ਯਾਦ ਵਿਚ ਇੱਥੇ ਦੋ ਗੁਰਧਾਮ ਸਥਿਤ ਹਨ:

**੧. ਗੁਰਦੁਆਰਾ ਬੰਗਲਾ ਸਾਹਿਬ ਪਾਤਸ਼ਾਹੀ ਨੌਵੀਂ:** ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਚਰਨ-ਛੋਹ ਪ੍ਰਾਪਤ ਇਸ ਅਸਥਾਨ 'ਤੇ ਇਕ ਛੋਟਾ ਜਿਹਾ ਗੁਰਧਾਮ ਸਥਿਤ ਸੀ ਜਿਸ ਦੀ ਸਾਂਭ-ਸੰਭਾਲ ਇਕ ਉਦਾਸੀ ਸੰਤ ਕਰਦਾ ਸੀ। ਇਸ ਸੰਤ ਨਾਲ ਵਿਵਾਦ ਹੋ ਜਾਣ ਕਰਕੇ ਸਥਾਨਿਕ ਸੰਗਤ ਨੇ ਇਸ ਤੋਂ ਗੁਰਧਾਮ ਦਾ ਪ੍ਰਬੰਧ ਆਪਣੇ ਹੱਥਾਂ ਵਿਚ ਲੈ ਲਿਆ। ਸਿੱਖ ਸੰਗਤ ਘੱਟ ਹੋਣ ਕਰਕੇ ਇਹ ਗੁਰਧਾਮ ਬਹੁਤਾ ਵਿਕਾਸ ਨਾ ਕਰ ਸਕਿਆ ਪਰ ੧੯੪੭ ਈ. ਵਿਚ ਭਾਰਤ-ਪਾਕਿਸਤਾਨ ਵੰਡ ਉਪਰੰਤ ਪਾਕਿਸਤਾਨ ਤੋਂ ਬਹੁਤ ਸਾਰੇ ਪੰਜਾਬੀ ਅਤੇ ਗੁਰੂ ਨਾਨਕ ਨਾਮ-ਲੇਵਾ ਸੰਗਤ ਇਸ ਨਗਰ ਵਿਖੇ ਆ ਵੱਸੀ ਜਿਸ ਨੇ ਇਸ ਗੁਰਧਾਮ ਦੀ ਸੁੰਦਰ ਇਮਾਰਤ ਬਣਾਉਣ ਦੇ ਨਾਲ-ਨਾਲ ਲੋੜ ਅਨੁਸਾਰ ਹੋਰ ਇਮਾਰਤਾਂ ਦੀ ਉਸਾਰੀ ਕਰਨ ਵਿਚ ਮਹੱਤਵਪੂਰਨ ਯੋਗਦਾਨ ਪਾਇਆ। ਬਾਬਾ ਹਰਬੰਸ ਸਿੰਘ ਕਾਰ-ਸੇਵਾ ਵਾਲਿਆਂ ਦੀ ਸੰਸਥਾ ਵੱਲੋਂ ਬਾਬਾ ਪਿਆਰਾ ਸਿੰਘ ਰਾਹੀਂ ੧੯੯੭ ਈ. ਵਿਚ ਇਸ ਗੁਰਧਾਮ ਦੀ ਨਵੀਂ ਇਮਾਰਤ ਉਸਾਰੀ ਗਈ।

ਲੱਗਭਗ ਇਕ ਏਕੜ ਜ਼ਮੀਨ 'ਤੇ ਪੁਰਾਣਾ ਦਰਬਾਰ ਹਾਲ, ਨਵਾਂ ਦਰਬਾਰ ਹਾਲ, ੪ ਰਿਹਾਇਸ਼ੀ ਕਮਰੇ, ੫ ਸਟਾਫ਼ ਕਵਾਟਰ ਆਦਿ ਬਣੇ ਹੋਏ ਹਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਗੁਰਦੁਆਰਾ ਐਕਟ ਦੀ ਧਾਰਾ ੮੭ ਅਧੀਨ ਇਸ ਗੁਰਧਾਮ ਦਾ ਪ੍ਰਬੰਧ ਕਰਦੀ ਹੈ।

**੨. ਗੁਰਦੁਆਰਾ ਮਾਈ ਸਾਹਿਬ:** ਰੋਹਤਕ ਦੇ ਮੁੱਖ ਬਜ਼ਾਰ ਵਿੱਚੋਂ ਹੋ ਕੇ ਕਲਾਲਾਂ ਮੁਹੱਲੇ ਦੇ ਤੰਗ ਕਿਲਾ ਰੋਡ 'ਤੇ ਗੁਰਦੁਆਰਾ ਬੰਗਲਾ ਸਾਹਿਬ ਤੋਂ ੨ ਕਿਲੋਮੀਟਰ ਦੀ ਦੂਰੀ 'ਤੇ ਇਹ ਗੁਰਧਾਮ ਸਥਿਤ ਹੈ। ਗੁਰਦੁਆਰਾ ਬੰਗਲਾ ਸਾਹਿਬ ਤੋਂ ਇਕ ਮਾਈ ਦੀ ਭਾਵਨਾ ਪੂਰੀ ਕਰਨ ਲਈ ਗੁਰੂ ਜੀ ਇੱਥੇ ਆਏ ਸਨ। ਇਸ ਮਾਈ ਦਾ ਨਾਂ ਜਿਨਭਰੀ ਦੱਸਿਆ ਜਾਂਦਾ ਹੈ। ਮਾਈਆਂ ਇਸ ਗੁਰਧਾਮ ਦੀ ਸੇਵਾ-ਸੰਭਾਲ ਕਰਦੀਆਂ ਹਨ। ਜਿਨ੍ਹਾਂ ਮਾਈਆਂ ਨੇ ਹੁਣ ਤਕ ਇਸ ਗੁਰਧਾਮ ਦੀ ਸੇਵਾ-ਸੰਭਾਲ ਕੀਤੀ ਹੈ ਉਨ੍ਹਾਂ ਵਿੱਚੋਂ ਪ੍ਰਮੁੱਖ ਤੌਰ 'ਤੇ ਬੀਬੀ ਜੀਵਨ ਕੌਰ ਅਤੇ ਬੀਬੀ ਹਰਬੰਸ ਕੌਰ ਦਾ ਨਾਂ ਸ਼ਾਮਲ ਹੈ। ਪਿਛਲੇ ੨੦ ਸਾਲ ਤੋਂ ਬੀਬੀ ਨੀਲਮ ਦੂਆ ਇਸ ਗੁਰਧਾਮ ਦੀ ਸੇਵਾ-ਸੰਭਾਲ ਕਰ ਰਹੀ ਹੈ। ੧੩੦ ਗਜ਼ ਦੇ ਪਲਾਟ 'ਤੇ ਪੁਰਾਤਨ ਅਸਥਾਨ ਦੀ ਨਵ-ਉਸਾਰੀ ਹੋ ਚੁੱਕੀ ਹੈ ਅਤੇ ਇਸ ਦਾ ਕੁਝ ਕੰਮ ਬਾਕੀ ਹੈ ਜਿਹੜਾ ਕਿ ਨਿਰੰਤਰ ਜਾਰੀ ਹੈ। ਮਾਈਆਂ ਨੇ ਨੇੜੇ ਹੀ ਇਕ ਘਰ ਕਿਰਾਏ 'ਤੇ ਲੈ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਹੋਇਆ ਹੈ।

**ਲਖਨੌਰ:** ਅੰਬਾਲਾ ਛਾਉਣੀ ਤੋਂ ਲੱਗਭਗ ੮ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਇਹ ਨਗਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਨਾਨਕਾ ਪਿੰਡ ਸੀ। ਸ੍ਰੀ ਗੁਰੂ ਤੇਗ ਬਹਾਦਰ ਜੀ ਪੂਰਬ ਦੀ ਯਾਤਰਾ ਤੋਂ ਚੱਕ ਨਾਨਕੀ (ਸ੍ਰੀ ਅਨੰਦਪੁਰ ਸਾਹਿਬ) ਵਾਪਸ ਆ ਰਹੇ ਸਨ ਤਾਂ ਉਹ ਇਸ ਅਸਥਾਨ 'ਤੇ ਵੀ ਆਏ ਸਨ।[੨੯] ਸ੍ਰੀ ਗੁਰੂ ਤੇਗ ਬਹਾਦਰ ਜੀ ਇੱਥੋਂ ਨਵੇਂ ਵਸਾਏ ਨਗਰ ਮਾਖੋਵਾਲ (ਸ੍ਰੀ ਅਨੰਦਪੁਰ ਸਾਹਿਬ) ਚਲੇ ਗਏ ਸਨ। ਗੁਰੂ ਪਰਵਾਰ ਦੇ ਇੱਥੋਂ ਚਲੇ ਜਾਣ ਤੋਂ ਬਾਅਦ ਇਸ ਦੀ ਸੇਵਾ-ਸੰਭਾਲ ਪਰਵਾਰ ਅਤੇ ਪ੍ਰੇਮੀ ਸਿੱਖਾਂ ਕੋਲ ਹੀ ਰਹੀ। ਬਾਬਾ ਹਰਬਖਸ਼ ਸਿੰਘ ਨੇ ਲੱਗਭਗ ੬੦ ਸਾਲ ਇਸ ਅਸਥਾਨ 'ਤੇ ਸੇਵਾ ਕੀਤੀ। ਭਾਵੇਂ ਕਿ ਅਫ਼ਗ਼ਾਨਿਸਤਾਨ ਤੋਂ ਹੋਣ ਵਾਲੇ ਹਮਲਿਆਂ ਦਾ ਅਸਰ ਇਸ ਨਗਰ 'ਤੇ ਵੀ ਪਿਆ ਪਰ ਮਿਸਲਾਂ ਦੇ ਸਮੇਂ ਇਸ ਨੂੰ ਮੁੜ ਅਬਾਦ ਕੀਤਾ ਗਿਆ। ਅੰਗਰੇਜ਼ਾਂ ਤੋਂ ਪਹਿਲਾਂ ਇਹ ਇਲਾਕਾ ਨਿਸ਼ਾਨਵਾਲੀ ਮਿਸਲ ਦੇ ਸਰਦਾਰ ਗੁਰਬਖ਼ਸ਼ ਸਿੰਘ ਦੇ ਅਧੀਨ ਸੀ। ੧੭੮੩ ਈ. ਵਿਚ ਇਸ ਦੇ ਅਕਾਲ ਚਲਾਣੇ ਉਪਰੰਤ ਇਸ ਇਲਾਕੇ ਦਾ ਪ੍ਰਬੰਧ ਇਸ ਦੀ ਵਿਧਵਾ ਸਰਦਾਰਨੀ ਦਇਆ ਕੌਰ ਕੋਲ ਆ ਗਿਆ ਜਿਸ ਨੇ ੧੮੨੩ ਈ. ਤਕ ਇਸ ਦਾ ਸਫ਼ਲ ਪ੍ਰਬੰਧ ਚਲਾਇਆ।[੨੯] ਬਿਰਧ ਅਵਸਥਾ ਕਾਰਨ ਇਸ ਦੇ ਹੱਥੋਂ ਪ੍ਰਬੰਧ ਚਲਾ ਗਿਆ ਜਿਹੜਾ ਕਿ ਅੰਗਰੇਜ਼ਾਂ ਅਧੀਨ ਆ ਗਿਆ। ਸਿੱਖ ਵਿਰਾਸਤ ਨਾਲ ਜੁੜੇ ਹੋਏ ਅੰਗਰੇਜ਼ਾਂ ਦੇ ਸਮੇਂ ਵੀ ਇਸ ਪਿੰਡ ਦੀ ਦੇਖਭਾਲ ਹੁੰਦੀ ਰਹੀ, ਸਿੱਖ ਰਾਜੇ ਇੱਥੇ ਵਿਸ਼ੇਸ਼ ਤੌਰ 'ਤੇ ਸਹਾਇਤਾ ਭੇਜਦੇ ਰਹੇ। ਸ਼ਮਸ਼ੇਰ ਸਿੰਘ

ਅਸ਼ੋਕ ਦੱਸਦੇ ਹਨ ਕਿ ਮਾਰਚ ੧੮੪੯ ਈ. ਵਿਚ ਅੰਗਰੇਜ਼ਾਂ ਦਾ ਪੰਜਾਬ 'ਤੇ ਕਬਜ਼ਾ ਹੋ ਜਾਣ ਉਪਰੰਤ ਮਹਾਰਾਜਾ ਪਟਿਆਲਾ ਨੇ ਆਪਣੇ ਕੁਝ ਇਲਾਕੇ ਦਾ ਤਬਾਦਲਾ ਕਰ ਕੇ ਇਸ ਪਿੰਡ ਸਮੇਤ ਆਲੇ-ਦੁਆਲੇ ਦਾ ਇਲਾਕਾ ਆਪਣੇ ਰਾਜ ਵਿਚ ਸ਼ਾਮਲ ਕਰ ਲਿਆ ਸੀ ਜਿਸ ਕਾਰਨ ਲੱਗਭਗ ਇਕ ਸਦੀ ਤਕ ਗੁਰੂ ਦਰਬਾਰ ਲਖਨੌਰ ਦਾ ਪ੍ਰਬੰਧ ਮਹਾਰਾਜਾ ਪਟਿਆਲਾ ਦੀ ਮਨਸ਼ਾ ਮੁਤਾਬਕ ਧਰਮ-ਅਰਥ ਅਧੀਨ ਚੱਲਦਾ ਰਿਹਾ।[੩੦] ੧੯੫੬ ਈ. ਵਿਚ ਪੈਪਸੂ ਦੇ ਪੰਜਾਬ ਵਿਚ ਸ਼ਾਮਲ ਹੋਣ ਪਿੱਛੋਂ ਇਹ ਗੁਰਦੁਆਰਾ ਸਾਹਿਬ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅਧੀਨ ਆ ਗਿਆ।

ਮਾਤਾ ਗੁਜਰੀ ਜੀ ਦਾ ਖੂਹ ਅਤੇ ਗੁਰੂ-ਪਰਵਾਰ ਨਾਲ ਸੰਬੰਧਿਤ ਹੋਰ ਵਸਤਾਂ ਇੱਥੇ ਸੰਭਾਲ ਕੇ ਰੱਖੀਆਂ ਹੋਈਆਂ ਹਨ ਜਿਨ੍ਹਾਂ ਵਿਚ ਮਾਤਾ ਗੁਜਰੀ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪਲੰਘ, ਲੱਕੜ ਦੀਆਂ ਪਰਾਤਾਂ, ਦਸਮੇਸ਼ ਪਿਤਾ ਜੀ ਦੇ ਤੀਰ, ਬਰਛੀ, ਜਮਦਾੜ, ਢਾਲ ਆਦਿ ਸ਼ਾਮਲ ਹਨ। ਬਾਬਾ ਬਚਨ ਸਿੰਘ ਜੀ ਦੀ ਸਰਪ੍ਰਸਤੀ ਅਧੀਨ ਬਾਬਾ ਦੀਵਾਨ ਸਿੰਘ ਜੀ ਇਸ ਦੀ ਸੇਵਾ ਕਰਵਾ ਰਹੇ ਹਨ।

**ਲਾਖਨ ਮਾਜਰਾ:** ਹਰਿਆਣਾ ਦੇ ਰੋਹਤਕ ਜ਼ਿਲ੍ਹੇ ਵਿਚ ਸਥਿਤ ਇਹ ਨਗਰ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਯਾਦ ਦਿਵਾਉਂਦਾ ਹੈ। ਸਥਾਨਕ ਪਰੰਪਰਾ ਅਨੁਸਾਰ ਸਤੰਬਰ ਮਹੀਨੇ ਵਿਚ ਦਿੱਲੀ ਜਾਂਦੇ ਹੋਏ ਗੁਰੂ ਜੀ ਜੀਂਦ ਤੋਂ ਇਸ ਨਗਰ ਵਿਖੇ ਆਏ ਸਨ ਅਤੇ ਇਨ੍ਹਾਂ ਦੀ ਯਾਦ ਵਿਚ ਇੱਥੇ ਗੁਰਦੁਆਰਾ ਮੰਜੀ ਸਾਹਿਬ ਪਾਤਸ਼ਾਹੀ ਨੌਵੀਂ ਸੁਸ਼ੋਭਿਤ ਹੈ। ਜਦੋਂ ਗੁਰੂ ਜੀ ਇਸ ਅਸਥਾਨ 'ਤੇ ਆਏ ਤਾਂ ਇਕ ਟੋਭੇ ਦੇ ਕੰਢੇ ਡੇਰਾ ਕੀਤਾ ਜਿਹੜਾ ਕਿ ਹਾਲੇ ਤਕ ਮੌਜੂਦ ਹੈ। ਗੁਰੂ ਜੀ ਦੀ ਯਾਦ ਵਿਚ ਇੱਥੇ ਇਕ ਛੋਟਾ ਜਿਹਾ ਮੰਜੀ ਸਾਹਿਬ ਮੌਜੂਦ ਸੀ ਪਰ ਇਲਾਕੇ ਵਿਚ ਸਿੱਖ ਸੰਗਤ ਨਾ ਹੋਣ ਕਰਕੇ ਇਸ ਦਾ ਬਹੁਤਾ ਵਿਕਾਸ ਨਾ ਹੋ ਸਕਿਆ। ਜੀਂਦ ਰਿਆਸਤ ਵੱਲੋਂ ਇਸ ਦੀ ਸਾਂਭ-ਸੰਭਾਲ ਦੇ ਯਤਨ ਕੀਤੇ ਜਾਂਦੇ ਰਹੇ, ਇਕ ਗ੍ਰੰਥੀ ਸਿੰਘ ਦੀ ਤਨਖ਼ਾਹ ਅਤੇ ਧੂਪ-ਬੱਤੀ ਦਾ ਖਰਚ ਰਿਆਸਤ ਵੱਲੋਂ ਦਿੱਤਾ ਜਾਂਦਾ ਰਿਹਾ। ੧੯੩੨ ਈ. ਵਿਚ ਇਸ ਗੁਰਦੁਆਰਾ ਸਾਹਿਬ ਸੰਬੰਧੀ ਜਾਣਕਾਰੀ ਦਿੰਦੇ ਹੋਏ ਸ. ਹਰਨਾਮ ਸਿੰਘ ਦੱਸਦਾ ਹੈ ਕਿ ਇੱਥੇ ਇਕ ਛੋਟਾ ਬੁਰਜ ਹੈ ਜਿਸ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੁੰਦਾ ਹੈ। ਇਸ ਬੁਰਜ ਵਿਚ ਕੇਵਲ ਇਕ ਗ੍ਰੰਥੀ ਸਿੰਘ ਹੀ ਬੈਠ ਸਕਦਾ ਹੈ, ਨਾਲ ਇਕ ਛੋਟਾ ਜਿਹਾ ਕਮਰਾ ਭੀ ਹੈ। ਇਹ ਇਮਾਰਤ ਸਿੱਖ ਰਾਜ ਦੇ ਵੇਲੇ ਦੀ ਬਣੀ ਹੋਈ ਦਸੀਦੀ ਹੈ। ਉਦਾਸੀ ਮਤਿ ਦੀ ਇਕ ਪੰਜਾਬਣ ਮਾਈ ਲੱਗਭਗ ਸੱਤਰ ਸਾਲ ਇਸ ਅਸਥਾਨ ਦੀ ਸੇਵਾ-ਸੰਭਾਲ ਕਰਦੀ ਰਹੀ, ਗੁਜ਼ਾਰੇ ਲਈ ਇਸ ਨੂੰ ਜੀਂਦ ਰਿਆਸਤ ਵੱਲੋਂ ਰਸਦ ਆਦਿ ਲੱਗੀ ਹੋਈ ਸੀ। ੧੯੦੮ ਵਿਚ ਚਲਾਣਾ ਕਰ ਜਾਣ ਉਪਰੰਤ ਇੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਨਹੀਂ ਹੋ ਸਕਿਆ। ਸੰਗਤ ਦੇ ਉੱਦਮ ਨਾਲ ਕੋਈ ਡੇਢ ਕੁ ਮਹੀਨੇ ਤੋਂ ਇੱਥੇ ਦੁਬਾਰਾ ਪ੍ਰਕਾਸ਼ ਹੋਣ ਲੱਗਿਆ ਹੈ। ਗ੍ਰੰਥੀ ਸਿੰਘ ਦੇ ਗੁਜ਼ਾਰੇ ਲਈ ਇਕ ਥਾਣੇਦਾਰ ਨੇ ਚੰਦਾ ਇਕੱਠਾ ਕਰਕੇ ਗੁਰਦੁਆਰੇ ਦੇ ਨਾਂ ੧੬ ਵਿੱਘੇ ਜ਼ਮੀਨ

ਖਰੀਦੀ ਪਰ ਗੁਜ਼ਾਰਾ ਮੁਸ਼ਕਿਲ ਨਾਲ ਹੀ ਹੁੰਦਾ ਸੀ।[੩੧]

ਇਸ ਅਸਥਾਨ ਦਾ ਵਧੇਰੇ ਵਿਸਥਾਰ ੧੯੪੭ ਦੀ ਭਾਰਤ-ਪਾਕਿ ਵੰਡ ਉਪਰੰਤ ਹੋਇਆ। ਪਾਕਿਸਤਾਨ ਤੋਂ ਰੋਹਤਕ ਅਤੇ ਇਸ ਇਲਾਕੇ ਵਿਚ ਆ ਵੱਸੀ ਸੰਗਤ ਨੇ ਇਸ ਗੁਰਧਾਮ ਦੀ ਸੇਵਾ-ਸੰਭਾਲ ਲਈ ਵਿਸ਼ੇਸ਼ ਯਤਨ ਕੀਤੇ। ਪਹਿਲਾਂ ਜਥੇਦਾਰ ਦੀਵਾਨ ਸਿੰਘ ਅਤੇ ਫਿਰ ਜਥੇਦਾਰ ਲੱਧਾ ਸਿੰਘ ਨੇ ਇੱਥੇ ਨਵੀਂ ਇਮਾਰਤ ਦੀ ਉਸਾਰੀ ਵਿਚ ਯੋਗਦਾਨ ਪਾਇਆ। ਮੌਜੂਦਾ ਇਮਾਰਤ ਦਾ ਨੀਂਹ ਪੱਥਰ ੧੯੬੭ ਵਿਚ ਰੱਖਿਆ ਗਿਆ ਜਿਸ ਦਾ ਵੇਰਵਾ ਇਕ ਪੱਥਰ ਤੋਂ ਇਸ ਤਰ੍ਹਾਂ ਮਿਲਦਾ ਹੈ,

> 'ੴ ਗੁਰਦੁਆਰਾ ਮੰਜੀ ਸਾਹਿਬ ਲਾਖਨ ਮਾਜਰਾ, ਯਾਦਗਾਰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ, ਇਸ ਹਰੀ ਮੰਦਰ ਦੀ ਨੀਂਹ ਗਿਆਨੀ ਹਰੀ ਸਿੰਘ ਜੀ ਮਾਡਲ ਟਾਊਨ ਦਿੱਲੀ ਵਾਲਿਆਂ ਨੇ ਆਪਣੇ ਹੱਥਾਂ ਨਾਲ ੨੪ ਅਪਰੈਲ ਸੰ: ੧੯੬੭ ਮੁਤਾਬਕ ਵੈਸਾਖ ੧੨ ਸੰਮਤ ੨੦੨੪ ਬਿ: ਦਿਨ ਸੋਮਵਾਰ ਸਵੇਰੇ ਦਸ ਵਜੇ ਰੱਖੀ।'

੧੯੭੫ ਵਿਚ ਸੰਪੂਰਨ ਹੋਈ ਇਸ ਇਮਾਰਤ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਗਿਆ। ਅੱਧਾ ਏਕੜ ਜ਼ਮੀਨ 'ਤੇ ਦਰਬਾਰ ਹਾਲ, ਲੰਗਰ ਹਾਲ ਆਦਿ ਬਣੇ ਹੋਏ ਹਨ। ੧੭ ਏਕੜ ਜ਼ਮੀਨ ਗੁਰਦੁਆਰਾ ਸਾਹਿਬ ਦੇ ਨਾਂ ਹੈ ਜਿਸ ਵਿਚੋਂ ੧੩ ਏਕੜ 'ਤੇ ਖੇਤੀ ਕੀਤੀ ਜਾਂਦੀ ਹੈ। ਇਸ ਗੁਰਧਾਮ ਦੇ ਪਿਛਲੇ ਪਾਸੇ ਪੁਰਾਤਨ ਟੋਭਾ ਹੈ ਜਿਸ ਦੇ ਦੂਜੇ ਪਾਸੇ ਵੱਡਾ ਦੀਵਾਨ ਹਾਲ ਹੈ। ਹੋਲੇ ਮਹੱਲੇ ਮੌਕੇ ਇੱਥੇ ਵੱਡਾ ਦੀਵਾਨ ਲੱਗਦਾ ਹੈ। ਪੂਰਨਮਾਸ਼ੀ ਮਨਾਉਣ ਲਈ ਦਿੱਲੀ ਤਕ ਦੀ ਸੰਗਤ ਹਾਜ਼ਰੀ ਭਰਦੀ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਗੁਰਦੁਆਰਾ ਐਕਟ ਦੀ ਧਾਰਾ ੮੭ ਅਧੀਨ ਇਸ ਗੁਰਧਾਮ ਦਾ ਪ੍ਰਬੰਧ ਕਰਦੀ ਹੈ।

**ਲੰਗਰਛਨੀ:** ਅੰਬਾਲਾ ਜ਼ਿਲ੍ਹੇ ਵਿਚ ਇਹ ਪਿੰਡ ਅੰਬਾਲਾ-ਸ਼ਾਹਬਾਦ ਸੜਕ 'ਤੇ ਅੰਬਾਲਾ ਕੈਂਟ ਤੋਂ ੧੨ ਕਿਲੋਮੀਟਰ ਬਾਅਦ ਮੋਹੜੀ, ਖਾਨਪੁਰ, ਕੇਸਰੀ ਆਦਿ ਪਿੰਡਾਂ ਰਾਹੀਂ ੮ ਕਿਲੋਮੀਟਰ ਅੰਦਰ ਵੱਲ ਸਥਿਤ ਹੈ। ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਯਾਦ ਵਿਚ ਇੱਥੇ ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ ਸੁਸ਼ੋਭਿਤ ਹੈ। ਗੁਰਦੁਆਰਾ ਐਕਟ ੧੯੨੫ ਦੇ ਲੜੀ ਨੰ. ੨੨੪ 'ਤੇ ਅੰਬਾਲਾ ਜ਼ਿਲ੍ਹੇ ਦੀ ਅੰਬਾਲਾ ਤਹਿਸੀਲ ਵਿਚ ਪੈਂਦੇ ਇਸ ਪਿੰਡ ਵਿਖੇ ਗੁਰਦੁਆਰਾ ਛੰਨੀ ਦਾ ਜ਼ਿਕਰ ਆਇਆ ਹੈ। ਡਾ. ਫੌਜਾ ਸਿੰਘ ਦੱਸਦੇ ਹਨ ਕਿ ਪਹਿਲਾਂ ਇਹ ਨਿਰਮਲੇ ਸਾਧੂਆਂ ਦਾ ਟਿਕਾਣਾ ਸੀ। ੧੯੩੮ ਵਿਚ ਸ. ਕਾਕੂ ਸਿੰਘ, ਪਿੰਡ ਦਾਦੂ ਮਾਜਰਾ ਨੇ ਇਸ ਗੁਰਦੁਆਰਾ ਸਾਹਿਬ ਦੀ ਇਮਾਰਤ ਬਣਵਾਈ ਸੀ। ਗੁਰਦੁਆਰੇ ਦੇ ਨਾਂ ੫ ਕਿੱਲੇ ਜ਼ਮੀਨ ਹੈ।[੩੨] ਸਥਾਨਿਕ ਪਰੰਪਰਾ ਦੱਸਦੀ ਹੈ ਕਿ ਜਦੋਂ ਸ੍ਰੀ ਗੁਰੂ ਤੇਗ ਬਹਾਦਰ ਜੀ ਇਸ ਪਿੰਡ ਵਿਖੇ ਆਏ ਤਾਂ ਪਿੰਡ ਵਾਸੀਆਂ ਨੇ ਇਨ੍ਹਾਂ ਦੀ ਸੇਵਾ ਕੀਤੀ ਸੀ ਜਿਸ ਤੋਂ ਖੁਸ਼ ਹੋ ਕੇ ਗੁਰੂ ਜੀ ਨੇ ਇੱਥੇ ਅਨਾਜ

ਦੀ ਥੁੜ੍ਹ ਨਾ ਹੋਣ ਦਾ ਬਚਨ ਕੀਤਾ ਸੀ।

ਗੁਰਦੁਆਰਾ ਸਾਹਿਬ ਦੇ ਨਾਲ ਹੀ ਇਕ ਪੁਰਾਤਨ ਨਿੰਮ ਖੜ੍ਹਾ ਹੈ। ਪੁਰਾਤਨ ਮੰਜੀ ਸਾਹਿਬ ਵਾਲੀ ਥਾਂ 'ਤੇ ਪਿੰਡ ਦੀ ਸੰਗਤ ਨੇ ੨੦੦੬ ਈ. ਵਿਚ ਇਕ ਨਵੀਂ ਇਮਾਰਤ ਦੀ ਉਸਾਰੀ ਕਰਵਾਈ ਸੀ ਜਿਸ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਹਿਲੇ ਪ੍ਰਕਾਸ਼ ਗੁਰਪੁਰਬ ਮੌਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਗਿਆ ਸੀ। ਪ੍ਰਕਾਸ਼ ਗੁਰਪੁਰਬ ਪਾਤਸ਼ਾਹੀ ਪਹਿਲੀ ਅਤੇ ਨੌਵੀਂ, ਸ਼ਹੀਦੀ ਗੁਰਪੁਰਬ ਪਾਤਸ਼ਾਹੀ ਨੌਵੀਂ ਅਤੇ ਵੈਸਾਖੀ ਇੱਥੇ ਪ੍ਰਮੁੱਖਤਾ ਨਾਲ ਮਨਾਏ ਜਾਂਦੇ ਹਨ। ਤਿੰਨ ਕਨਾਲ ਜ਼ਮੀਨ 'ਤੇ ਦਰਬਾਰ ਹਾਲ, ਲੰਗਰ ਹਾਲ, ਗ੍ਰੰਥੀ ਸਿੰਘ ਦੀ ਰਿਹਾਇਸ਼ ਆਦਿ ਬਣੇ ਹੋਏ ਹਨ। ਸਾਢੇ ਪੰਜ ਏਕੜ ਵਾਹੀ ਯੋਗ ਜ਼ਮੀਨ ਠੇਕੇ 'ਤੇ ਦਿੱਤੀ ਜਾਂਦੀ ਹੈ। ਪੰਜ ਮੈਂਬਰੀ ਸਥਾਨਿਕ ਕਮੇਟੀ ਇਸ ਗੁਰਧਾਮ ਦਾ ਪ੍ਰਬੰਧ ਕਰਦੀ ਹੈ।

**ਹਵਾਲੇ :**


੨੦. ਗਿਆਨੀ ਠਾਕਰ ਸਿੰਘ, *ਸ੍ਰੀ ਗੁਰਦੁਆਰੇ ਦਰਸ਼ਨ*, ਪੰਨਾ ੧੯੧.

੨੧. ਗਿਆਨੀ ਗਿਆਨ ਸਿੰਘ, *ਤਵਾਰੀਖ਼ ਗੁਰੂ ਖ਼ਾਲਸਾ*, ਭਾਗ ਪਹਿਲਾ, ਪੰਨਾ ੬੯੧.

੨੨. ਕਾਨ੍ਹ ਸਿੰਘ ਨਾਭਾ, *ਗੁਰੁਸ਼ਬਦ ਰਤਨਾਕਰ ਮਹਾਨ ਕੋਸ਼*, ੮੫੬.

੨੩. ਧੰਨਾ ਸਿੰਘ ਚਹਿਲ ਪਟਿਆਲਵੀ, *ਗੁਰ ਤੀਰਥ ਸਾਈਕਲ ਯਾਤਰਾ*, ਪੰਨਾ ੧੭੬.

੨੪. Gurmukh Singh, Historical Sikh Shrines, p. 292.

੨੫. ਕਾਨ੍ਹ ਸਿੰਘ ਨਾਭਾ, *ਗੁਰੁਸ਼ਬਦ ਰਤਨਾਕਰ ਮਹਾਨ ਕੋਸ਼*, ਪੰਨਾ ੯੫੪.

੨੬. ਧੰਨਾ ਸਿੰਘ ਚਹਿਲ ਪਟਿਆਲਵੀ, *ਗੁਰ ਤੀਰਥ ਸਾਈਕਲ ਯਾਤਰਾ*, ਪੰਨਾ ੧੭੯.

੨੭. ਫੌਜਾ ਸਿੰਘ, *ਗੁਰੂ ਤੇਗ ਬਹਾਦਰ: ਯਾਤਰਾ ਅਸਥਾਨ, ਪਰੰਪਰਾਵਾਂ ਤੇ ਯਾਦ ਚਿੰਨ੍ਹ*, ਪੰਨਾ ੧੯੪.

੨੮. ਗਿਆਨੀ ਗਿਆਨ ਸਿੰਘ, ਗੁਰਧਾਮ ਸੰਗ੍ਰਹਿ, ਪੰਨਾ ੧੨੪; ਫੌਜਾ ਸਿੰਘ, *ਗੁਰੂ ਤੇਗ ਬਹਾਦਰ: ਯਾਤਰਾ ਅਸਥਾਨ, ਪਰੰਪਰਾਵਾਂ ਤੇ ਯਾਦ ਚਿੰਨ੍ਹ*, ਪੰਨਾ ੧੯੨.

੨੯. After the death of Lal Singh, his colleague, Gurbaksh Singh, became sole Sirdar. He died childless, and his widow, Dya Kour, succeeded in 1783, She was temporarily ejected by Ranjit Singh, but was restored by General Ochterlony; and held the estate till 1823, when it lapsed to Government. She was an excellent ruler, and her estate was one of the best managed in the protected territory. Lepel H. Griffin, The Rajas of the Punjab, p. 93, f.n.

੩੦. ਸ਼ਮਸ਼ੇਰ ਸਿੰਘ ਅਸ਼ੋਕ, *ਗੁਰੂ ਦਰਬਾਰ ਲਖਨੌਰ ਸਾਹਿਬ*, ਪੰਨਾ ੧੩.

੩੧. *ਗੁਰਦੁਆਰਾ ਗਜ਼ਟ*, ਸਤੰਬਰ ੧੯੩੨, ਪੰਨੇ ੧੦-੧੨.

੩੨. ਫੌਜਾ ਸਿੰਘ, *ਗੁਰੂ ਤੇਗ ਬਹਾਦਰ: ਯਾਤਰਾ ਅਸਥਾਨ, ਪਰੰਪਰਾਵਾਂ ਤੇ ਯਾਦ ਚਿੰਨ੍ਹ*, ਪੰਨਾ ੨੦੬.

# ਵਾਹਿਗੁਰੂ ਗੁਰਮੰਤ੍ਰ ਹੈ

*-ਸ. ਸੁਖਦੇਵ ਸਿੰਘ ਸ਼ਾਂਤ**

ਗੁਰਬਾਣੀ ਅਨੁਸਾਰ 'ਗੁਰਮੰਤਰ' ਸਤਿਗੁਰੂ ਪਾਸੋਂ ਮਿਲਿਆ ਹੋਇਆ 'ਮੰਤਰ' ਹੁੰਦਾ ਹੈ। ਇਸ ਦੀਆਂ ਤਿੰਨ ਵਿਸ਼ੇਸ਼ਤਾਈਆਂ ਇਹ ਹਨ:

੧. ਗੁਰਮੰਤਰ ਕਿਸੇ ਦੇਵੀ-ਦੇਵਤੇ ਦੀ ਸਿਫਤ ਕਰਨ ਦੀ ਥਾਂ 'ਤੇ ਦੇਵੀ-ਦੇਵਤਿਆਂ ਨੂੰ ਪੈਦਾ ਕਰਨ ਵਾਲੀ ਸਰਬ-ਸਮਰੱਥ ਅਤੇ ਇੱਕੋ-ਇੱਕ ਪਰਮ-ਸ਼ਕਤੀ ਪਰਮਾਤਮਾ ਦੀ ਉਸਤਤ ਕਰਨ ਲਈ ਹੁੰਦਾ ਹੈ।

੨. ਗੁਰਮੰਤਰ ਦਾ ਮਨੋਰਥ ਕਿਸੇ ਸਿੱਧੀ ਦੀ ਪ੍ਰਾਪਤੀ ਕਰਨਾ ਨਹੀਂ ਹੁੰਦਾ ਕਿਉਂਕਿ 'ਜਪੁ ਜੀ ਸਾਹਿਬ' ਵਿਚ *'ਰਿਧਿ ਸਿਧਿ ਅਵਰਾ ਸਾਦ'* ਦਾ ਉਪਦੇਸ਼ ਹੈ। ਗੁਰਮਤਿ ਅਨੁਸਾਰ ਗੁਰਮੰਤਰ ਦਾ ਅਸਲ ਮਨੋਰਥ ਪਰਮਾਤਮਾ ਦੀ ਸਿਫਤ-ਸਾਲਾਹ ਕਰ ਕੇ ਅਤੇ ਉਸ ਨੂੰ ਹਿਰਦੇ ਤੋਂ ਯਾਦ ਕਰ ਕੇ ਉਸ ਨਾਲ ਇੱਕਮਿਕ ਹੋਣਾ ਹੈ।

੩. ਗੁਰਮੰਤਰ ਕੋਈ ਗੁਪਤ ਸ਼ਬਦ ਜਾਂ ਗੁਪਤ ਵਾਕ ਨਹੀਂ ਹੈ ਜਿਸ ਨੂੰ ਹੋਰਨਾਂ ਤੋਂ ਲੁਕਾਇਆ ਜਾਵੇ। ਸਗੋਂ ਗੁਰਬਾਣੀ ਤਾਂ ਗੁਰਮੰਤਰ ਨੂੰ ਆਪ ਜਪਣ ਅਤੇ ਦੂਜਿਆਂ ਨੂੰ ਜਪਾਉਣ ਦੀ ਵੀ ਸਿੱਖਿਆ ਦਿੰਦੀ ਹੈ। ਸ੍ਰੀ ਗੁਰੂ ਰਾਮਦਾਸ ਜੀ ਦਾ ਪਵਿੱਤਰ ਫੁਰਮਾਨ ਡੰਕੇ ਦੀ ਚੋਟ ਨਾਲ ਦੱਸ ਰਿਹਾ ਹੈ ਕਿ ਸਤਿਗੁਰੂ ਨੇ ਪਰਮਾਤਮਾ ਦੇ ਗੁਪਤ ਸਮਝੇ ਜਾਂਦੇ ਨਾਮ ਨੂੰ ਜਗ-ਜ਼ਾਹਿਰ ਕਰ ਦਿੱਤਾ ਹੈ :

*ਹਉ ਬਲਿਹਾਰੀ ਸਤਿਗੁਰ ਅਪੁਨੇ ਜਿਨਿ ਗੁਪਤੁ ਨਾਮੁ ਪਰਗਾਝਾ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੬੯੭)*

ਕਿਉਂਕਿ ਗੁਰਮਤਿ ਵਿਚ 'ਗੁਰਮੰਤਰ' ਕੇਵਲ ਅਤੇ ਕੇਵਲ ਅਕਾਲ ਪੁਰਖ ਨੂੰ ਹੀ ਸਮਰਪਿਤ ਹੈ ਇਸ ਲਈ ਇਹ ਕਹਿਣਾ ਹੀ ਬਣਦਾ ਹੈ ਕਿ ਅਕਾਲ ਪੁਰਖ ਦਾ ਨਾਮ ਹੀ ਗੁਰਮਤਿ ਅਨੁਸਾਰ ਗੁਰਮੰਤਰ ਹੈ। ਇਸ ਸੰਬੰਧ ਵਿਚ ਗੁਰਬਾਣੀ ਦੇ ਪਵਿੱਤਰ ਫ਼ੁਰਮਾਨ ਹਨ:

*-ਹਰਿ ਕਾ ਨਾਮੁ ਦੀਓ ਗੁਰਿ ਮੰਤ੍ਰੁ ॥ ਮਿਟੇ ਵਿਸੂਰੇ ਉਤਰੀ ਚਿੰਤ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੯੦)*

*-ਸਤਿਗੁਰਿ ਮੰਤ੍ਰੁ ਦੀਓ ਹਰਿ ਨਾਮ ॥ ਇਹ ਆਸਰ ਪੂਰਨ ਭਏ ਕਾਮ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੯੬)*

*-ਮੰਤ੍ਰੰ ਰਾਮ ਰਾਮ ਨਾਮੰ ਧ੍ਯਾਨੰ ਸਰਬਤ੍ਰ ਪੂਰਨਹ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੫੨)*

*-ਦੁਖੁ ਕਲੇਸੁ ਨ ਭਉ ਬਿਆਪੈ ਗੁਰ ਮੰਤ੍ਰੁ ਹਿਰਦੈ ਹੋਇ ॥*

*#8562,Charlotte Court, Avon, Indiana-46123 (U.S.A.) Ph. 001-317-406-0002

*ਕੋਟਿ ਜਤਨਾ ਕਰਿ ਰਹੇ ਗੁਰ ਬਿਨੁ ਤਰਿਓ ਨ ਕੋਇ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੫੧)*

ਉਪਰੋਕਤ ਫੁਰਮਾਨ ਸਪੱਸ਼ਟ ਦਰਸਾਅ ਰਹੇ ਹਨ ਕਿ ਪਰਮਾਤਮਾ ਦਾ ਨਾਮ ਹੀ 'ਗੁਰਮੰਤਰ' ਹੈ। ਇਹ 'ਗੁਰਮੰਤਰ' ਸਾਨੂੰ ਸਤਿਗੁਰੂ ਜੀ ਤੋਂ ਪ੍ਰਾਪਤ ਹੋਇਆ ਹੈ। ਇਹੀ ਨਾਮ ਰੂਪੀ ਗੁਰਮੰਤਰ ਸਾਡਾ ਆਸਰਾ ਹੈ। ਸਾਡੇ ਸਾਰੇ ਕਾਰਜਾਂ ਨੂੰ ਸਿਰੇ ਚੜ੍ਹਾਉਣ ਵਾਲਾ ਅਤੇ ਸਾਡੀਆਂ ਸਾਰੀਆਂ ਚਿੰਤਾਵਾਂ ਨੂੰ ਦੂਰ ਕਰਨ ਵਾਲਾ ਹੈ। ਸਾਡੇ ਸਾਰਿਆਂ ਦੇ ਦੁੱਖਾਂ-ਕਲੇਸ਼ਾਂ ਦਾ ਹੱਲ ਇਹੀ ਪਰਮਾਤਮਾ ਦਾ ਨਾਮ ਰੂਪੀ ਗੁਰਮੰਤਰ ਹੈ। ਇਸ ਲਈ ਸਾਨੂੰ ਕਿਸੇ ਹੋਰ ਵਿਧੀ ਵਾਲੇ ਮੰਤਰ ਜਾਂ ਉਪਾਉ ਦੀ ਕੋਈ ਜ਼ਰੂਰਤ ਹੀ ਨਹੀਂ ਹੈ। ਨਾ ਹੀ ਸਾਨੂੰ ਕਿਸੇ ਜੰਤਰ ਅਤੇ ਤੰਤਰ ਦੇ ਚੱਕਰ ਵਿਚ ਪੈ ਕੇ ਤਵੀਤਾਂ, ਜਾਦੂ-ਟੂਣੇ, ਪੁੱਛਾਂ ਅਤੇ ਉਪਾਵਾਂ ਦੀ ਲੋੜ ਹੈ। ਰਿੱਧੀਆਂ- ਸਿੱਧੀਆਂ ਦੀ ਪ੍ਰਾਪਤੀ ਨਾਮ ਦੀ ਪ੍ਰਾਪਤੀ ਅੱਗੇ ਤੁੱਛ ਹੈ ਕਿਉਂਕਿ ਰਿੱਧੀਆਂ-ਸਿੱਧੀਆਂ ਦੀ ਲਾਲਸਾ ਮਨੁੱਖ ਨੂੰ ਪਰਮਾਤਮਾ ਤੋਂ ਤੋੜਦੀ ਹੈ। ਵਿਕਾਰ ਅਜਿਹੇ ਮਨੁੱਖ 'ਤੇ ਆਪਣੇ-ਆਪ ਹੀ ਹਾਵੀ ਹੋ ਜਾਂਦੇ ਹਨ। ਗੁਰਬਾਣੀ ਵਿਚ ਤਾਂਤ੍ਰਿਕਾਂ ਵੱਲੋਂ ਅਪਣਾਏ ਜਾਂਦੇ ਜੰਤਰ-ਮੰਤਰ-ਤੰਤਰ ਨੂੰ ਬਿਲਕੁਲ ਹੀ ਸਵੀਕਾਰ ਨਹੀਂ ਕੀਤਾ ਗਿਆ। ਇਸ ਸੰਬੰਧ ਵਿਚ ਸੁਚੇਤ ਰਹਿਣ ਲਈ ਸਾਨੂੰ ਗੁਰਬਾਣੀ ਦੇ ਹੇਠ ਲਿਖੇ ਫੁਰਮਾਨ ਸਦਾ ਧਿਆਨ ਵਿਚ ਰੱਖਣੇ ਚਾਹੀਦੇ ਹਨ:

*-ਮਨਮੁਖਿ ਭਰਮਿ ਭਵੈ ਬੇਬਾਣਿ ॥ ਵੇਮਾਰਗਿ ਮੂਸੈ ਮੰਤ੍ਰਿ ਮਸਾਣਿ ॥*
*ਸਬਦੁ ਨ ਚੀਨੈ ਲਵੈ ਕੁਬਾਣਿ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੯੪੧)*

*-ਤੰਤੁ ਮੰਤੁ ਪਾਖੰਡੁ ਨ ਜਾਣਾ ਰਾਮੁ ਰਿਦੈ ਮਨੁ ਮਾਨਿਆ ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੭੬੬)*

*-ਕਹਿ ਕਬੀਰ ਜਾ ਕਾ ਨਹੀ ਅੰਤੁ ॥ ਤਿਸ ਕੇ ਆਗੇ ਤੰਤੁ ਨ ਮੰਤੁ ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੯੭੧)*

*-ਅਵਰੁ ਨ ਅਉਖਧੁ ਤੰਤ ਨਾ ਮੰਤਾ ॥ ਹਰਿ ਹਰਿ ਸਿਮਰਣੁ ਕਿਲਵਿਖ ਹੰਤਾ ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੧੬)*

*-ਭਾਈ ਮਤ ਕੋਈ ਜਾਣਹੁ ਕਿਸੀ ਕੈ ਕਿਛੁ ਹਾਥਿ ਹੈ ਸਭ ਕਰੇ ਕਰਾਇਆ ॥*
*ਜਰਾ ਮਰਾ ਤਾਪੁ ਸਿਰਤਿ ਸਾਪੁ ਸਭੁ ਹਰਿ ਕੈ ਵਸਿ ਹੈ*
*ਕੋਈ ਲਾਗਿ ਨ ਸਕੈ ਬਿਨੁ ਹਰਿ ਕਾ ਲਾਇਆ ॥*
*ਐਸਾ ਹਰਿ ਨਾਮੁ ਮਨਿ ਚਿਤਿ ਨਿਤਿ ਧਿਆਵਹੁ ਜਨ ਨਾਨਕ*
*ਜੋ ਅੰਤੀ ਅਉਸਰਿ ਲਏ ਛਡਾਇਆ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੬੮)*

*-ਰਾਮ ਨਾਮੁ ਜੋ ਜਨੁ ਜਪੈ ਅਨਦਿਨੁ ਸਦ ਜਾਗੈ ॥*
*ਤੰਤੁ ਮੰਤੁ ਨ ਜੋਹਈ ਤਿਤੁ ਚਾਖੁ ਨ ਲਾਗੈ ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੮੧੭-੮੧੮)*

*-ਰਿਧਿ ਸਿਧਿ ਸਭੁ ਮੋਹੁ ਹੈ ਨਾਮੁ ਨ ਵਸੈ ਮਨਿ ਆਇ ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੫੯੪)*

*-ਸਭਨਾ ਉਪਾਵਾ ਸਿਰਿ ਉਪਾਉ ਹੈ ਹਰਿ ਨਾਮੁ ਪਰਾਪਤਿ ਹੋਇ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੫੧੧)*

*-ਵੀਰਵਾਰਿ ਵੀਰ ਭਰਮਿ ਭੁਲਾਏ ॥ ਪ੍ਰੇਤ ਭੂਤ ਸਭਿ ਦੂਜੈ ਲਾਏ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੮੪੧)*

ਗੁਰਬਾਣੀ ਦੇ ਉਪਰੋਕਤ ਪਵਿੱਤਰ ਫੁਰਮਾਨ ਬੜੇ ਸਪੱਸ਼ਟ ਸ਼ਬਦਾਂ ਵਿਚ ਸਾਨੂੰ ਸਮਝਾਅ ਰਹੇ ਹਨ ਕਿ ਜੀਵਨ ਦੇ ਸਾਰੇ ਸੁੱਖ-ਦੁੱਖ ਪਰਮਾਤਮਾ ਦੇ ਹੁਕਮ ਵਿਚ ਹੀ ਹਨ। ਹੋਰ ਕਿਸੇ ਦੀ ਇਹ ਸਮਰੱਥਾ ਨਹੀਂ ਹੈ ਕਿ ਉਹ ਜੰਤਰ-ਮੰਤਰ-ਤੰਤਰ ਰਾਹੀਂ ਕਿਸੇ ਨੂੰ ਸੁੱਖ-ਦੁੱਖ ਦੇ ਸਕੇ ਜਾਂ ਕਿਸੇ ਦਾ ਦੁੱਖ ਦੂਰ ਕਰ ਸਕੇ। ਕੋਈ ਸਰਾਪ ਜਾਂ ਕਿਸੇ ਦੀ ਭੈੜੀ ਨਜ਼ਰ ਪਰਮਾਤਮਾ ਦਾ ਨਾਮ ਜਪਣ ਵਾਲੇ ਵਿਅਕਤੀ ਸਾਹਵੇਂ ਕੋਈ ਅਰਥ ਨਹੀਂ ਰੱਖਦੇ। ਸਾਰੇ ਧਾਗੇ-ਤਵੀਤ, ਜਾਦੂ-ਟੂਣੇ ਜਾਂ ਉਪਾਅ ਉਸ ਦੀਆਂ ਨਜ਼ਰਾਂ ਵਿਚ ਵਿਅਰਥ ਅਤੇ ਬੇਅਸਰ ਹਨ ਕਿਉਂਕਿ ਉਸ ਕੋਲ ਪਰਮਾਤਮਾ ਦੇ ਨਾਮ ਰੂਪੀ ਪ੍ਰਕਾਸ਼ ਦਾ ਗਿਆਨ ਹੁੰਦਾ ਹੈ। ਨਾਮ-ਸਿਮਰਨ ਵਿਚ ਮਸਤ ਅਜਿਹਾ ਮਨੁੱਖ ਰਿੱਧੀਆਂ-ਸਿੱਧੀਆਂ ਦੀ ਪ੍ਰਾਪਤੀ ਨੂੰ ਵੀ ਫਜ਼ੂਲ ਅਤੇ ਤੁੱਛ ਸਮਝਦਾ ਹੈ। ਗੁਰਮਤਿ ਅਨੁਸਾਰੀ ਜੀਵਨ ਜੀਉਣ ਵਾਲਾ ਗੁਰਮੁਖ ਵਿਅਕਤੀ ਮੂਲ-ਮੰਤਰ, ਗੁਰਮੰਤਰ ਅਤੇ ਗੁਰਬਾਣੀ ਨਾਲ ਹੀ ਆਪਣੀ ਜ਼ਿੰਦਗੀ ਜੋੜ ਲੈਂਦਾ ਹੈ ਅਤੇ ਫਿਰ ਉਸ ਨੂੰ ਜੰਤਰ-ਮੰਤਰ-ਤੰਤਰ ਵਰਗੀਆਂ ਥੋਥੀਆਂ ਗੱਲਾਂ ਦੇ ਨੇੜੇ-ਤੇੜੇ ਖੜ੍ਹਨਾ ਵੀ ਠੀਕ ਨਹੀਂ ਲੱਗਦਾ। ਬਿਬੇਕ-ਬੁੱਧੀ ਦਾ ਚਾਨਣਾ ਉਸ ਦੇ ਜੀਵਨ ਵਿੱਚੋਂ ਅਗਿਆਨਤਾ, ਵਹਿਮ, ਭਰਮ, ਦੁਬਿਧਾ ਅਤੇ ਪੰਜੇ ਵਿਕਾਰਾਂ ਦੇ ਹਨ੍ਹੇਰੇ ਨੂੰ ਦੂਰ ਨਸਾ ਦਿੰਦਾ ਹੈ। ਉਸ ਦਾ ਮਨ ਪਰਉਪਕਾਰੀ ਅਤੇ ਨਿਰਮਲ ਹੋ ਜਾਂਦਾ ਹੈ।

ਗੁਰਮਤਿ ਵਿਚ ਗੁਰਮੰਤਰ (ਗੁਰਮੰਤ੍ਰ) 'ਵਾਹਿਗੁਰੂ' ਸ਼ਬਦ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਇਹ ਸ਼ਬਦ 'ਵਾਹਗੁਰੂ' ਕਰ ਕੇ ਵੀ ਆਇਆ ਹੈ। ਇਸ ਪਾਵਨ ਗ੍ਰੰਥ ਦੇ ਪਹਿਲੇ ਲਿਖਾਰੀ, ਇਸ ਪਵਿੱਤਰ ਗ੍ਰੰਥ ਦੇ ਪਹਿਲੇ ਵਿਆਖਿਆਕਾਰ ਅਤੇ ਖ਼ੁਦ ਗੁਰਬਾਣੀ ਦੀ ਕੁੰਜੀ-ਸਮਾਨ ਰਚਨਾ ਕਰਨ ਵਾਲੇ ਗੁਰਸਿੱਖ ਬ੍ਰਹਮ-ਗਿਆਨੀ ਵਿਦਵਾਨ ਭਾਈ ਗੁਰਦਾਸ ਜੀ ਗੁਰਮਤਿ ਦੇ ਗੁਰਮੰਤਰ ਬਾਰੇ ਸਪੱਸ਼ਟ ਸ਼ਬਦਾਂ ਵਿਚ ਲਿਖਦੇ ਹਨ :

*ਵਾਹਿਗੁਰੂ ਗੁਰ ਮੰਤ੍ਰ ਹੈ ਜਪਿ ਹਉਮੈ ਖੋਈ। (ਵਾਰ ੧੩:੨)*

ਇਤਿਹਾਸਿਕ ਪੱਖ ਤੋਂ ਸੰਕੇਤ ਦਿੰਦੇ ਹੋਏ ਆਪ ਜੀ ਦੱਸਦੇ ਹਨ ਕਿ 'ਵਾਹਿਗੁਰੂ' ਗੁਰਮੰਤਰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਰਤਾਰਪੁਰ ਸਾਹਿਬ ਵਿਖੇ ਸਿੱਖਾਂ ਨੂੰ ਦਿੱਤਾ ਜਦੋਂ ਗੁਰੂ ਜੀ ਨੇ ਉੱਥੇ ਧਰਮਸਾਲ ਬੰਨ੍ਹੀ ਅਤੇ ਸਤਿਸੰਗਤ ਦੇ ਰੂਪ ਵਿਚ ਸਚਖੰਡ ਦੀ ਸਥਾਪਨਾ ਕੀਤੀ। ਭਾਈ ਸਾਹਿਬ ਲਿਖਦੇ ਹਨ :

*ਧਰਮਸਾਲ ਕਰਤਾਰਪੁਰੁ ਸਾਧਸੰਗਤਿ ਸਚ ਖੰਡੁ ਵਸਾਇਆ।*
*ਵਾਹਿਗੁਰੂ ਗੁਰ ਸਬਦੁ ਸੁਣਾਇਆ ॥ (ਵਾਰ ੨੪:੧)*

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਅਲੌਕਿਕ ਰਚਨਾ 'ਜਪੁ ਜੀ' ਦੀ ਸੰਪੂਰਨਤਾ

ਵਾਲੇ ਸਲੋਕ ਦੀ ਵਿਆਖਿਆ ਕਰਦੇ ਹੋਏ ਭਾਈ ਗੁਰਦਾਸ ਜੀ ਇਕ ਪਉੜੀ ਦੀ ਰਚਨਾ ਕਰਦੇ ਹਨ। ਇਸ ਪਉੜੀ ਦੀ ਅਰੰਭਲੀ ਪੰਕਤੀ ਵਿਚ ਹੀ 'ਵਾਹਗੁਰੂ' ਸ਼ਬਦ ਸੁਣਾਉਣ ਦੀ ਵੀ ਗੱਲ ਕਰਦੇ ਹਨ :

*ਪਉਣੁ ਗੁਰੂ ਗੁਰ ਸਬਦੁ ਹੈ ਵਾਹਗੁਰੂ ਗੁਰ ਸਬਦੁ ਸੁਣਾਇਆ।* (ਵਾਰ ੬:੫)

ਇਸੇ ਪ੍ਰਕਾਰ ਇੱਕ ਹੋਰ ਥਾਂ ਭਾਈ ਸਾਹਿਬ ਨੇ ਸਤਿਗੁਰੂ ਜੀ ਵੱਲੋਂ ਦਇਆਲ ਹੋ ਕੇ ਸੱਚਾ ਮੰਤਰ 'ਵਾਹਿਗੁਰੂ' ਸੁਣਾਉਣ ਦੀ ਗੱਲ ਵੀ ਕਹੀ ਹੈ :

*ਸਤਿਗੁਰੁ ਪੁਰਖ ਦਇਆਲੁ ਹੋਇ ਵਾਹਿਗੁਰੂ ਸਚੁ ਮੰਤ੍ਰੁ ਸੁਣਾਇਆ।*

(ਵਾਰ ੧੧:੩)

ਭਾਈ ਗੁਰਦਾਸ ਜੀ ਜਦੋਂ 'ਵਾਹਿਗੁਰੂ' ਜਾਂ 'ਵਾਹਗੁਰੂ' ਸ਼ਬਦ ਨੂੰ 'ਗੁਰਮੰਤਰ' ਕਹਿੰਦੇ ਹਨ ਤਾਂ ਉਨ੍ਹਾਂ ਦੇ ਸਾਹਮਣੇ ਇਸ ਦਾ ਬਕਾਇਦਾ ਤੌਰ 'ਤੇ ਆਧਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਹੀ ਹੈ। ਇਸ ਤੋਂ ਇਲਾਵਾ ਆਪ ਜੀ ਨੇ ਸ੍ਰੀ ਗੁਰੂ ਅਮਰਦਾਸ ਜੀ ਤੋਂ ਲੈ ਕੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਤਕ ਚਾਰ ਗੁਰੂ ਸਾਹਿਬਾਨ ਦੀ ਸੰਗਤ ਨਿੱਜੀ ਤੌਰ 'ਤੇ ਬਹੁਤ ਨੇੜੇ ਰਹਿ ਕੇ ਮਾਣੀ ਹੈ। ਨਿਰਸੰਦੇਹ ਆਪ ਜੀ ਨੇ ਗੁਰਮੰਤਰ 'ਵਾਹਿਗੁਰੂ' ਦੇ ਜਾਪ ਦਾ ਅਭਿਆਸ ਵੀ ਬਹੁਤ ਕੀਤਾ ਤਾਂ ਹੀ ਉਹ ਗੁਰਬਾਣੀ ਦੀਆਂ ਅਗਾਧ-ਬੋਧ ਸਚਾਈਆਂ ਦੀ ਵਿਆਖਿਆ ਇੰਨੇ ਗਹਿਰ-ਗੰਭੀਰ ਰੂਪ ਵਿਚ ਕਰ ਸਕੇ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਗੁਰਬਾਣੀ ਨੂੰ ਖ਼ੁਦ ਹੀ 'ਬਾਣੀ ਮੰਤ੍ਰ ਮਹਾਂਪੁਰਖਨ ਕੀ' ਕਿਹਾ ਹੈ। ਆਪ ਜੀ ਫੁਰਮਾਉਂਦੇ ਹਨ:

*ਬਾਣੀ ਮੰਤ੍ਰ ਮਹਾ ਪੁਰਖਨ ਕੀ ਮਨਹਿ ਉਤਾਰਨ ਮਾਂਨ ਕਉ ॥*
*ਖੋਜਿ ਲਹਿਓ ਨਾਨਕ ਸੁਖ ਥਾਨਾਂ ਹਰਿ ਨਾਮਾ ਬਿਸ੍ਰਾਮ ਕਉ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ, ੧੨੦੮)

ਮੂਲਮੰਤਰ, ਗੁਰਮੰਤਰ ਅਤੇ ਨਿਰੰਕਾਰ ਸਭ ਗੁਰਬਾਣੀ ਤੋਂ ਹੀ ਪ੍ਰਾਪਤ ਹੁੰਦੇ ਹਨ ਕਿਉਂਕਿ ਇਹ ਬਾਣੀ ਹੈ ਹੀ 'ਖਸਮ ਕੀ ਬਾਣੀ'। ਅਸਲ ਵਿਚ ਮੂਲ ਮੰਤਰ, ਗੁਰਮੰਤਰ ਅਤੇ ਨਿਰੰਕਾਰ ਆਪੋ ਵਿਚ ਅਭੇਦ ਹਨ ਅਤੇ ਇਹ ਇਕ ਹੀ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਾਰੀ ਬਾਣੀ ਦਾ ਧੁਰਾ ਵੀ ਇਕ ਹੀ ਹੈ ਅਤੇ ਉਹ ਹੈ ੴ (ਇਕ ਓਅੰਕਾਰ)।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਵਾਹ, ਵਾਹਿ, ਵਾਹੁ, ਗੁਰ, ਗੁਰੁ, ਗੁਰੂ, ਵਾਹਗੁਰੂ ਅਤੇ ਵਾਹਿਗੁਰੂ ਸ਼ਬਦ ਗੁਰਮੰਤਰ ਦੇ ਸੰਬੰਧ ਵਿਚ ਆਏ ਹਨ। ਭਾਈ ਕਾਨ੍ਹ ਸਿੰਘ ਜੀ ਨਾਭਾ 'ਗੁਰਮਤ ਮਾਰਤੰਡ' ਦੇ ਭਾਗ ਦੂਜਾ ਵਿਚ 'ਵਾਹਗੁਰੂ' ਇੰਦਰਾਜ ਤਹਿਤ ਬਿਲਕੁਲ ਠੀਕ ਲਿਖਦੇ ਹਨ: "ਗੁਰੂ ਗ੍ਰੰਥ ਸਾਹਿਬ ਵਿਚ ਜੁਦੇ-ਜੁਦੇ ਸ਼ਬਦਾਂ ਵਿਚ ਇਸ ਦਾ ਰੂਪ ਹੈ- ਵਾਹੁ, ਗੁਰ, ਗੁਰੁ, ਇਕੱਠਾ ਸਰੂਪ ਹੈ, ਵਾਹਗੁਰੂ ਅਤੇ ਵਾਹਿਗੁਰੂ।" ਚਾਹੇ ਵਾਹਗੁਰੂ ਜਾਂ ਵਾਹਿਗੁਰੂ ਕਿਹਾ ਗਿਆ ਹੈ ਅਤੇ ਚਾਹੇ ਸੰਖੇਪ ਰੂਪਾਂ ਵਿਚ ਵਾਹ, ਵਾਹੁ, ਵਾਹਿ, ਗੁਰ, ਗੁਰੁ ਅਤੇ ਗੁਰੂ ਕਿਹਾ ਗਿਆ ਹੈ ਭਾਵ ਇੱਕ ਹੀ ਹੈ। ਗੁਰਬਾਣੀ ਵਿਚ ਚਾਹੇ ਸ਼ਬਦ 'ਨਾਮ' ਹੋਵੇ ਜਾਂ 'ਸਤਿਨਾਮ' ਹੋਵੇ ਅਤੇ ਜਾਂ ਫਿਰ

'ਹਰਿਨਾਮ' ਭਾਵ ਇੱਕੋਹੀ ਹੈ; ਇੱਕੋ-ਇੱਕ ਪਰਮਾਤਮਾ ਦਾ ਨਾਮ। ਇੱਥੇ ਇਹ ਵੀ ਸਪੱਸ਼ਟ ਕਰਨਾ ਜ਼ਰੂਰੀ ਜਾਪਦਾ ਹੈ ਕਿ ਗੁਰਮੰਤਰ ਨਾਲ ਸੰਬੰਧਿਤ ਇਹ ਸਾਰੇ ਰੂਪ ਇੱਕੋ ਜੋਤਿ ਦਾ ਹੀ ਜਾਪ ਹਨ। ਨਿਰੰਕਾਰ ਪਰਮਾਤਮਾ ਦੀ ਜੋਤਿ ਦਾ ਹੀ ਰੂਪ ਹਨ ਗੁਰੂ ਅਤੇ ਗੁਰਬਾਣੀ। ਇਨ੍ਹਾਂ ਵਿਚ ਰੰਚਕ ਮਾਤਰ ਵੀ ਅੰਤਰ ਜਾਂ ਭੇਦ ਨਹੀਂ ਹੈ। ਗੁਰਮਤਿ ਦਾ ਇਹ ਇੱਕਰੂਪਤਾ ਦਾ ਸਿਧਾਂਤ ਹੇਠ ਲਿਖੇ ਗੁਰਬਾਣੀ ਦੇ ਪਵਿੱਤਰ ਕਥਨ ਜ਼ਾਹਰਾ ਤੌਰ 'ਤੇ ਸਮਝਾਅ ਰਹੇ ਹਨ :

*-ਨਾਨਕ ਸੋਧੇ ਸਿੰਮ੍ਰਿਤਿ ਬੇਦ ॥ ਪਾਰਬ੍ਰਹਮ ਗੁਰ ਨਾਹੀ ਭੇਦ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੧੪੨)*

*-ਗੁਰ ਗੋਵਿੰਦੁ ਗੋੁਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੪੨)*

*-ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ ॥*
*ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੯੮੨)*

*-ਵਾਹੁ ਵਾਹੁ ਬਾਣੀ ਨਿਰੰਕਾਰ ਹੈ ਤਿਸੁ ਜੇਵਡੁ ਅਵਰੁ ਨ ਕੋਇ ॥*
*ਵਾਹੁ ਵਾਹੁ ਅਗਮ ਅਥਾਹੁ ਹੈ ਵਾਹੁ ਵਾਹੁ ਸਚਾ ਸੋਇ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੫੧੫)*

ਇਸ ਲਈ ਜਦੋਂ ਸਵੱਈਏ ਉਚਾਰਦੇ ਸਮੇਂ ਭੱਟ ਸਾਹਿਬਾਨ ਆਪਣੀ ਬਾਣੀ ਵਿਚ 'ਵਾਹੁ-ਵਾਹੁ', 'ਗੁਰੂ ਗੁਰੂ' ਅਤੇ 'ਵਾਹਿਗੁਰੂ' ਕਹਿ ਕੇ ਸਿਫ਼ਤ-ਸਲਾਹ ਕਰਦੇ ਹਨ ਤਾਂ ਉਹ ਭਾਵੇਂ ਪਰਮਾਤਮਾ ਲਈ ਸਿਫ਼ਤ ਦੇ ਸ਼ਬਦ ਵਰਤਦੇ ਹਨ, ਭਾਵੇਂ ਸਤਿਗੁਰੂ ਲਈ, ਭਾਵੇਂ ਗੁਰੂ ਸਾਹਿਬਾਨ ਭਾਵ ਮਹਲਾ ੧, ਮਹਲਾ ੨, ਮਹਲਾ ੩, ਮਹਲਾ ੪ ਅਤੇ ਮਹਲਾ ੫ ਲਈ ਅਤੇ ਭਾਵੇਂ ਗੁਰਬਾਣੀ ਲਈ ਸਿਫ਼ਤ-ਸਲਾਹ ਦੀ ਭਾਵਨਾ ਵਿਚ ਇੱਕੋ ਹੀ ਜੋਤਿ ਹੈ ਅਤੇ ਉਹ ਹੈ ਇੱਕੋ-ਇੱਕ ਪਰਮਾਤਮਾ ਦੀ ਜੋਤਿ। ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅਮਰਦਾਸ ਜੀ, ਸ੍ਰੀ ਗੁਰੂ ਰਾਮਦਾਸ ਜੀ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਵੱਲੋਂ ਉਚਾਰੀ ਗਈ ਬਾਣੀ ਵਿਚ ਵੀ 'ਵਾਹੁ ਵਾਹੁ' ਪਰਮਾਤਮਾ, ਗੁਰੂ ਅਤੇ ਗੁਰਬਾਣੀ ਦੀ ਕੀਤੀ ਹੋਈ ਹੈ। ਉੱਥੇ ਵੀ ਇਹ 'ਵਾਹੁ ਵਾਹੁ' ਅਸਲ ਵਿਚ ਇੱਕੋ-ਇੱਕ ਜੋਤਿ ਭਾਵ ਨਿਰੰਕਾਰ ਦੀ ਜੋਤਿ ਦੀ ਹੀ ਕੀਤੀ ਗਈ ਹੈ ਕਿਉਂਕਿ ਇਹੀ ਜੋਤਿ ਗੁਰੂ ਅਤੇ ਗੁਰਬਾਣੀ ਦੀ ਜੋਤਿ ਹੈ। ਹੁਣ ਅਸੀਂ ਗੁਰਮੰਤਰ 'ਵਾਹਿਗੁਰੂ' ਅਤੇ ਇਸ ਨਾਲ ਸੰਬੰਧਿਤ ਸੰਖੇਪ ਵਿਚ ਆਏ ਰੂਪਾਂ ਜਾਂ ਸ਼ਬਦਾਂ 'ਵਾਹੁ' ਅਤੇ 'ਗੁਰੂ' ਨਾਲ ਸੰਬੰਧਿਤ ਗੁਰਬਾਣੀ ਦੇ ਪਵਿੱਤਰ ਕਥਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿੱਚੋਂ ਦੇਖਾਂਗੇ ਜਿਨ੍ਹਾਂ ਦੇ ਆਧਾਰ 'ਤੇ ਹੀ ਭਾਈ ਗੁਰਦਾਸ ਜੀ ਨੇ 'ਵਾਹਿਗੁਰੂ ਗੁਰਮੰਤ੍ਰ ਹੈ' ਆਖਿਆ ਹੈ।

**ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿੱਚੋਂ:**

*-ਵਾਹੁ ਵਾਹੁ ਤਿਸ ਕਉ ਜਿਸ ਕਾ ਇਹੁ ਜੀਉ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੨੨੬)*

*-ਤਿਸ ਕਉ ਵਾਹੁ ਵਾਹੁ ਜਿ ਵਾਟ ਦਿਖਾਵੈ ॥*

*ਤਿਸ ਕਉ ਵਾਹੁ ਵਾਹੁ ਜਿ ਸਬਦੁ ਸੁਣਾਵੈ ॥*
*ਤਿਸ ਕਉ ਵਾਹੁ ਵਾਹੁ ਜਿ ਮੇਲਿ ਮਿਲਾਵੈ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੨੨੬)*
*–ਵਾਹੁ ਖਸਮ ਤੂ ਵਾਹੁ ਜਿਨਿ ਰਚਿ ਰਚਨਾ ਹਮ ਕੀਏ ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੭੮੮)*

**ਸ੍ਰੀ ਗੁਰੂ ਅਮਰਦਾਸ ਜੀ ਦੀ ਬਾਣੀ ਵਿੱਚੋਂ:**

*–ਵਾਹੁ ਵਾਹੁ ਤਿਸ ਨੋ ਆਖੀਐ ਜਿ ਸਭ ਮਹਿ ਰਹਿਆ ਸਮਾਇ ॥*
*ਵਾਹੁ ਵਾਹੁ ਤਿਸ ਨੋ ਆਖੀਐ ਜਿ ਦੇਦਾ ਰਿਜਕੁ ਸਬਾਹਿ ॥*
*ਨਾਨਕ ਵਾਹੁ ਵਾਹੁ ਇਕੋ ਕਰਿ ਸਾਲਾਹੀਐ ਜਿ ਸਤਿਗੁਰ ਦੀਆ ਦਿਖਾਇ ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੫੧੫)*
*–ਵਾਹੁ ਵਾਹੁ ਬਾਣੀ ਸਤਿ ਹੈ ਗੁਰਮੁਖਿ ਬੂਝੈ ਕੋਇ ॥*
*ਵਾਹੁ ਵਾਹੁ ਕਰਿ ਪ੍ਰਭੁ ਸਾਲਾਹੀਐ ਤਿਸੁ ਜੇਵਡੁ ਅਵਰੁ ਨ ਕੋਇ ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ,੧੨੭੬)*
*–ਵਾਹੁ ਮੇਰੇ ਸਾਹਿਬਾ ਵਾਹੁ ॥*
*ਗੁਰਮੁਖਿ ਸਦਾ ਸਲਾਹੀਐ ਸਚਾ ਵੇਪਰਵਾਹੁ ॥੧॥ ਰਹਾਉ ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੭੫੫)*
*–ਵਾਹੁ ਵਾਹੁ ਪੂਰੇ ਗੁਰ ਕੀ ਬਾਣੀ ॥*
*ਪੂਰੇ ਗੁਰ ਤੇ ਉਪਜੀ ਸਾਚਿ ਸਮਾਣੀ ॥੧॥ ਰਹਾਉ ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੭੫੪)*
*–ਵਾਹੁ ਵਾਹੁ ਬਾਣੀ ਸਚੁ ਹੈ ਗੁਰਮੁਖਿ ਲਧੀ ਭਾਲਿ ॥*
*ਵਾਹੁ ਵਾਹੁ ਸਬਦੇ ਉਚਰੈ ਵਾਹੁ ਵਾਹੁ ਹਿਰਦੈ ਨਾਲਿ ॥*
*ਵਾਹੁ ਵਾਹੁ ਕਰਤਿਆ ਹਰਿ ਪਾਇਆ ਸਹਜੇ ਗੁਰਮੁਖਿ ਭਾਲਿ ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੫੧੪)*
*–ਵਾਹੁ ਵਾਹੁ ਗੁਰਸਿਖ ਨਿਤ ਸਭ ਕਰਹੁ ਗੁਰ ਪੂਰੇ ਵਾਹੁ ਵਾਹੁ ਭਾਵੈ ॥*
*ਨਾਨਕ ਵਾਹੁ ਵਾਹੁ ਜੋ ਮਨਿ ਚਿਤਿ ਕਰੇ ਤਿਸੁ ਜਮਕੰਕਰੁ ਨੇੜਿ ਨ ਆਵੈ ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੫੧੫)*

**ਸ੍ਰੀ ਗੁਰੂ ਰਾਮਦਾਸ ਜੀ ਦੀ ਬਾਣੀ ਵਿੱਚੋਂ:**

*–ਸਭਿ ਆਖਹੁ ਸਤਿਗੁਰੁ ਵਾਹੁ ਵਾਹੁ ਜਿਨਿ ਦਾਨੁ ਹਰਿ ਨਾਮੁ ਮੁਖਿ ਦੀਆ ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੫੮੫)*
*–ਵਾਹੁ ਵਾਹੁ ਸਤਿਗੁਰੁ ਸੁਜਾਣੁ ਹੈ ਜਿਸੁ ਅੰਤਰਿ ਬ੍ਰਹਮੁ ਵੀਚਾਰੁ ॥*
*ਵਾਹੁ ਵਾਹੁ ਸਤਿਗੁਰੁ ਨਿਰੰਕਾਰੁ ਹੈ ਜਿਸੁ ਅੰਤੁ ਨ ਪਾਰਾਵਾਰੁ ॥*
*ਵਾਹੁ ਵਾਹੁ ਸਤਿਗੁਰੂ ਹੈ ਜਿ ਸਚੁ ਦ੍ਰਿੜਾਏ ਸੋਇ ॥*
*ਨਾਨਕ ਸਤਿਗੁਰ ਵਾਹੁ ਵਾਹੁ ਜਿਸ ਤੇ ਨਾਮੁ ਪਰਾਪਤਿ ਹੋਇ ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੨੧)*

*-ਗੁਰੁ ਗੁਰੁ ਕਰਤ ਸਰਣਿ ਜੇ ਆਵੈ ਪ੍ਰਭੁ ਆਇ ਮਿਲੈ ਖਿਨੁ ਢੀਲ ਨ ਪਈਆ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੮੩੭)*

*-ਸਉਦੇ ਵਾਹੁ ਵਾਹੁ ਉਚਰਹਿ ਉਠਦੇ ਭੀ ਵਾਹੁ ਕਰੇਨਿ ॥*
*ਨਾਨਕ ਤੇ ਮੁਖ ਉਜਲੇ ਜਿ ਨਿਤ ਉਠਿ ਸੰਮਾਲੇਨਿ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੩੧੩)*

**ਸ੍ਰੀ ਗੁਰੂ ਅਰਜਨ ਦੇਵ ਜੀ ਦੀ ਬਾਣੀ ਵਿੱਚੋਂ :**

*-ਵੇਮੁਹਤਾਜਾ ਵੇਪਰਵਾਹੁ ॥*
*ਨਾਨਕ ਦਾਸ ਕਹਹੁ ਗੁਰ ਵਾਹੁ ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੩੧੭)*

*-ਸੋ ਸਤਿਗੁਰੁ ਵਾਹੁ ਵਾਹੁ ਜਿਨਿ ਹਰਿ ਸਿਉ ਜੋੜਿਆ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੫੨੨)*

*-ਗੁਰ ਪੂਰੇ ਵਾਹੁ ਵਾਹੁ ਸੁਖ ਲਹਾ ਚਿਤਾਰਿ ਮਨ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੫੧੯)*

*-ਮੇਰੇ ਮਨ ਗੁਰੁ ਗੁਰੁ ਗੁਰੁ ਸਦ ਕਰੀਐ ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੨੧੩)*

*-ਗੁਰੂ ਗੁਰੂ ਜਪਿ ਮੀਤ ਹਮਾਰੇ ॥*
*ਮੁਖ ਊਜਲ ਹੋਵਹਿ ਦਰਬਾਰੇ ॥੧॥ਰਹਾਉ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੧੯੦)*

*-ਗੁਰੂ ਗੁਰੂ ਗੁਰੁ ਕਰਿ ਮਨ ਮੋਰ ॥*
*ਗੁਰੂ ਬਿਨਾ ਮੈ ਨਾਹੀ ਹੋਰ ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੮੬੪)*

*-ਗੁਰੁ ਗੁਰੁ ਜਪੀ ਗੁਰੂ ਗੁਰੁ ਧਿਆਈ ॥*
*ਜੀਅ ਕੀ ਅਰਦਾਸਿ ਗੁਰੂ ਪਹਿ ਪਾਈ ॥ ਰਹਾਉ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੩੯੬)*

**ਭਗਤ ਕਬੀਰ ਜੀ ਦੀ ਬਾਣੀ ਵਿੱਚੋਂ:**

*ਵਾਹੁ ਵਾਹੁ ਕਿਆ ਖੂਬੁ ਗਾਵਤਾ ਹੈ ॥*
*ਹਰਿ ਕਾ ਨਾਮੁ ਮੇਰੈ ਮਨਿ ਭਾਵਤਾ ਹੈ ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੪੭੮)*

**ਭੱਟ ਸਾਹਿਬਾਨ ਦੀ ਬਾਣੀ ਵਿੱਚੋਂ :**

*-ਗੁਰਿ ਅਮਰਦਾਸਿ ਕਰਤਾਰੁ ਕੀਅਉ ਵਸਿ ਵਾਹੁ ਵਾਹੁ ਕਰਿ ਧ੍ਯਾਇਯਉ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੦੫)*

*-ਕੀਆ ਖੇਲੁ ਬਡ ਮੇਲੁ ਤਮਾਸਾ ਵਾਹਿਗੁਰੂ ਤੇਰੀ ਸਭ ਰਚਨਾ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੦੩)*

*-ਸੇਵਕ ਕੈ ਭਰਪੂਰ ਜੁਗੁ ਜੁਗੁ ਵਾਹਗੁਰੂ ਤੇਰਾ ਸਭੁ ਸਦਕਾ ॥*
*ਨਿਰੰਕਾਰੁ ਪ੍ਰਭੁ ਸਦਾ ਸਲਾਮਤਿ ਕਹਿ ਨ ਸਕੈ ਕੋਊ ਤੂ ਕਦ ਕਾ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੦੩)*

*-ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੦੨)*

*–ਸਤਿ ਸਾਚੁ ਸ੍ਰੀ ਨਿਵਾਸੁ ਆਦਿ ਪੁਰਖੁ ਸਦਾ ਤੁਹੀ*
*ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੦੨)*
*–ਗੁਰੂ ਗੁਰੁ ਗੁਰੂ ਗੁਰੁ ਗੁਰੂ ਜਪੁ ਪ੍ਰਾਨੀਅਹੁ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੦੦)*
*–ਜੋ ਗੁਰੂ ਗੁਰੂ ਅਹਿਨਿਸਿ ਜਪੈ ਦਾਸੁ ਭਟੁ ਬੇਨਤਿ ਕਹੈ ॥*
*ਜੋ ਗੁਰੂ ਨਾਮੁ ਰਿਦ ਮਹਿ ਧਰੈ ਸੋ ਜਨਮ ਮਰਣ ਦੁਹ ਥੇ ਰਹੈ ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੯੯)*

ਉਪਰੋਕਤ ਪਵਿੱਤਰ ਪੰਕਤੀਆਂ ਵਿੱਚੋਂ ਕੁਝ ਪੰਕਤੀਆਂ ਨੂੰ ਭੱਟ ਸਾਹਿਬਾਨ ਨੇ ਇੱਕ ਤੋਂ ਵੱਧ ਵਾਰ ਸਵੱਈਆਂ ਵਿਚ ਦੁਹਰਾਇਆ ਵੀ ਹੋਇਆ ਹੈ। ਸ੍ਰੀ ਗੁਰੂ ਅਮਰਦਾਸ ਜੀ ਬਾਰੇ ਭੱਟ ਬਲ੍ਯ ਜੀ ਵੱਲੋਂ ਇੱਕ ਬੜੀ ਇਤਿਹਾਸਿਕ ਮਹੱਤਵ ਵਾਲੀ ਸਚਾਈ ਦੱਸੀ ਗਈ ਹੈ ਕਿ ਗੁਰੂ ਜੀ ਨੇ 'ਵਾਹੁ ਵਾਹੁ' ਕਰ ਕੇ ਅਤੇ 'ਵਾਹੁ ਵਾਹੁ' ਧਿਆ ਕੇ ਕਰਤਾਰ ਨੂੰ ਆਪਣੇ ਵੱਸ ਵਿਚ ਕਰ ਲਿਆ ਸੀ। ਇਹ ਹੈ ਨਾਮ-ਸਿਮਰਨ ਅਤੇ ਨਾਮ ਨੂੰ ਜਪਣ ਦੀ ਵਡਿਆਈ। ਸਪੱਸ਼ਟ ਰੂਪ ਵਿਚ 'ਗੁਰੂ ਗੁਰੂ', 'ਵਾਹੁ ਵਾਹੁ' ਅਤੇ 'ਵਾਹਿ' ਸੰਖੇਪ ਰੂਪਾਂ ਦੇ ਨਾਲ-ਨਾਲ ਗੁਰਮੰਤਰ ਦਾ ਪੂਰਾ ਸਰੂਪ 'ਵਾਹਗੁਰੂ' ਜਾਂ 'ਵਾਹਿਗੁਰੂ' ਵੀ ਭੱਟ ਸਾਹਿਬਾਨ ਦੀ ਬਾਣੀ ਵਿਚ ਬਾਰ-ਬਾਰ ਆਇਆ ਹੈ। ਇਹ ਭਾਈ ਗੁਰਦਾਸ ਜੀ ਦੇ ਕਥਨ 'ਵਾਹਿਗੁਰੂ ਗੁਰਮੰਤ੍ਰ ਹੈ' 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੀ ਲੱਗੀ ਹੋਈ ਪੱਕੀ ਮੋਹਰ ਹੈ। ਉਪਰੋਕਤ ਫ਼ਰਮਾਨ ਇਹ ਵੀ ਸਿੱਧ ਕਰਦੇ ਹਨ ਕਿ ਜਿੱਥੇ ਭੱਟ ਸਾਹਿਬਾਨ ਨੇ ਗੁਰੂ ਸਾਹਿਬ ਦੀ ਉਸਤਤ ਵਿਚ 'ਵਾਹ ਵਾਹ' ਅਤੇ 'ਗੁਰੂ ਗੁਰੂ' ਕੀਤੀ ਹੋਈ ਹੈ, ਉੱਥੇ ਨਾਲ ਹੀ ਪਰਮਾਤਮਾ ਨੂੰ 'ਵਾਹਿਗੁਰੂ' ਕਹਿ ਕੇ ਸੰਬੋਧਨ ਕੀਤਾ ਹੈ। ਭੱਟ ਸਾਹਿਬਾਨ ਸਿਧਾਂਤਕ ਤੌਰ 'ਤੇ ਬੜੇ ਸਪੱਸ਼ਟ ਹਨ ਅਤੇ ਉਹ ਜਾਣਦੇ ਹਨ ਕਿ ਪਰਮਾਤਮਾ ਅਤੇ ਸਤਿਗੁਰੂ ਵਿਚ ਕੋਈ ਅੰਤਰ ਨਹੀਂ ਹੈ। ਸਤਿਗੁਰੂ ਦੀ ਉਸਤਤ ਪਰਮਾਤਮਾ ਦੀ ਉਸਤਤ ਹੈ ਅਤੇ ਪਰਮਾਤਮਾ ਦੀ ਉਸਤਤ ਸਤਿਗੁਰੂ ਦੀ ਉਸਤਤ ਹੈ। ਜੋ ਪਰਮਾਤਮਾ ਦੇ ਗੁਣ ਹਨ ਉਹੀ ਸਤਿਗੁਰੂ ਦੇ ਗੁਣ ਹਨ। ਗੁਣਾਂ ਦੇ ਜਾਪ ਤੋਂ ਗੁਣ ਹੀ ਮਿਲਦੇ ਹਨ। ਸ੍ਰੀ ਗੁਰੂ ਅਰਜਨ ਦੇਵ ਜੀ ਦਾ ਇੱਕ ਪਵਿੱਤਰ ਫੁਰਮਾਨ ਹੈ :

*ਵੇਮੁਹਤਾਜਾ ਵੇਪਰਵਾਹੁ ॥ ਨਾਨਕ ਦਾਸ ਕਹਹੁ ਗੁਰ ਵਾਹੁ ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੩੭੬)*

ਜੇਕਰ 'ਗੁਰ ਵਾਹੁ' ਨੂੰ ਅਨਵੈ ਕਰ ਕੇ ਵਿਚਾਰੀਏ ਤਾਂ ਇਹ 'ਵਾਹਗੁਰ' ਬਣ ਜਾਂਦਾ ਹੈ।

'ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਵਿਚ 'ਵਾਹੁ' ਸ਼ਬਦ ਬਾਰੇ ਇਸ ਤਰ੍ਹਾਂ ਲਿਖਿਆ ਹੋਇਆ ਹੈ : 'ਵਾਹੁ' ਵਾਹਿਗੁਰੂ ਸ਼ਬਦ ਦਾ ਸੰਖੇਪ ਹੈ, ਭਾਵ ਕਰਤਾਰ ਦਾ ਪ੍ਰੇਮ ਨਾਲ ਜਸ ਕਰਨਾ, ਸਿਫਤ, ਸਿਮਰਨ।

ਸ਼ਬਦ 'ਵਾਹੁ' ਅਦਭੁਤ ਰਸ ਅਤੇ ਵਿਸਮਾਦ ਦੀ ਅਵਸਥਾ ਦੀ ਨਿਸ਼ਾਨੀ ਹੈ। ਪਰਮਾਤਮਾ ਦੀ ਰਚੀ ਕੁਦਰਤ ਇੱਕ ਅਸਚਰਜ ਅਤੇ ਅਦਭੁਤ ਰਚਨਾ ਹੈ। ਇਸ ਨੂੰ

ਦੇਖ ਕੇ ਅਨੁਭਵੀ ਗੁਰਮੁਖ ਵਿਅਕਤੀਆਂ ਦੇ ਮੂੰਹੋਂ ਆਪ-ਮੁਹਾਰੇ ਹੀ 'ਵਾਹ-ਵਾਹ' ਨਿਕਲ ਜਾਂਦਾ ਹੈ। ਉਹ ਇਸ ਅਦਭੁਤ ਰਚਨਾ ਦੇ ਰਚਨਹਾਰ ਦੀ ਯਾਦ ਵਿਚ ਆਪ ਮੁਹਾਰੇ ਹੀ ਜੁੜ ਜਾਂਦੇ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਅਤੇ ਭਾਈ ਗੁਰਦਾਸ ਜੀ ਦੀ ਰਚਨਾ ਤੋਂ ਇਲਾਵਾ ਸਾਨੂੰ 'ਵਾਹਿਗੁਰੂ' ਗੁਰਮੰਤਰ ਬਾਰੇ ਭਾਈ ਗੁਰਦਾਸ ਜੀ (ਦੂਜੇ), ਭਾਈ ਨੰਦ ਲਾਲ ਜੀ, ਭਾਈ ਪ੍ਰਹਿਲਾਦ ਸਿੰਘ ਜੀ ਅਤੇ ਭਾਈ ਦੇਸਾ ਸਿੰਘ ਜੀ ਦੇ ਕਥਨਾਂ ਅਤੇ ਰਹਿਤਨਾਮਿਆਂ ਤੋਂ ਵੀ ਠੋਸ ਗਵਾਹੀ ਪ੍ਰਾਪਤ ਹੁੰਦੀ ਹੈ। ਇਹ ਕਥਨ ਹੇਠਾਂ ਦਰਜ ਕੀਤੇ ਜਾਂਦੇ ਹਨ:

*-ਹਰਿ ਵਾਹਿਗੁਰੂ ਮੰਤਰ ਅਗੰਮ ਜਗ ਤਾਰਨਹਾਰਾ।*
*ਜੋ ਸਿਮਰਹਿ ਨਰ ਪ੍ਰੇਮ ਸਿਉ ਪਹੁੰਚੈ ਦਰਬਾਰਾ।*

*(ਭਾਈ ਗੁਰਦਾਸ ਜੀ (ਦੂਜੇ) ਵਾਰ ਇਕਤਾਲੀਵੀਂ)*

*-ਗੁਰਸਿਖ ਰਹਿਤ ਸੁਨਹੁ ਮੇਰੇ ਮੀਤ। ਉਠਿ ਪ੍ਰਭਾਤ ਕਰੇ ਹਿਤ ਚੀਤ।*
*ਵਾਹਿਗੁਰੂ ਪੁਨ ਮੰਤ੍ਰ ਸੁ ਜਾਪ। ਕਰਿ ਇਸਨਾਨ ਪੜ੍ਹੇ ਜਪੁ ਜਾਪੁ।*

*(ਰਹਿਤਨਾਮਾ ਭਾਈ ਨੰਦ ਲਾਲ ਜੀ)*

*-ਵਾਹਿਗੁਰੂ ਗੁਰ ਜਾਪਈ ਵਾਹਿਗੁਰੂ ਕਰਿ ਧਿਆਨ।*
*ਮੁਕਤਿ ਲਾਭ ਮੋ ਹੋਇ ਹੈ ਗੁਰ ਸਿੱਖ ਰਿਦਿਮਹਿ ਮਾਨ।੨੩।*

*(ਰਹਿਤਨਾਮਾ ਭਾਈ ਨੰਦ ਲਾਲ ਜੀ)*

*-ਸਤਿ ਅਕਾਲ ਸ੍ਰੀ ਵਾਹਿਗੁਰੂ ਧਰਮ ਬੀਜ ਯਹ ਮੰਤੁ।*
*ਸਰਬ ਜਾਪ ਕਉ ਜਾਪੁ ਇਹ ਕਹਿਓ ਆਦਿ ਅਰੁ ਅੰਤ।੩੭।*

*(ਰਹਿਤਨਾਮਾ ਭਾਈ ਪ੍ਰਹਿਲਾਦ ਸਿੰਘ ਜੀ)*

*-ਵਾਹ ਗੁਰੂ ਨਿਤ ਬਚਨ ਉਚਾਰੇ। ਵਾਹਗੁਰੂ ਕੋ ਹਿਰਦੈ ਧਾਰੇ।*
*ਆਗੈ ਆਵਤ ਸਿੰਘ ਜੋ ਪਾਵੈ। ਵਾਹਗੁਰੂ ਕੀ ਫਤਹਿ ਬੁਲਾਵੈ।੧੦।*

*(ਰਹਿਤਨਾਮਾ ਭਾਈ ਦੇਸਾ ਸਿੰਘ ਜੀ)*

ਹੁਣ ਤਕ ਵਿਚਾਰੇ ਗਏ ਅਤੇ ਦਰਸਾਏ ਗਏ ਸਾਰੇ ਪ੍ਰਮਾਣਾਂ ਤੋਂ ਇਹ ਭਲੀ-ਭਾਂਤ ਸਿੱਧ ਹੁੰਦਾ ਹੈ ਕਿ ਗੁਰਮਤਿ ਅਨੁਸਾਰ ਗੁਰਮੰਤਰ 'ਵਾਹਿਗੁਰੂ' ਨਾਮ ਹੈ। ਇਸ ਦਾ ਜਾਪ ਰਸਨਾ ਨਾਲ ਵੀ ਕਰਨਾ ਹੈ ਅਤੇ ਇਸ ਨੂੰ ਹਿਰਦੇ ਨਾਲ ਵੀ ਧਿਆਉਣਾ ਹੈ। ਇਸ ਬਾਰੇ ਬੜਾ ਸਪੱਸ਼ਟ ਆਦੇਸ਼ ਹੈ :

*ਵਾਹੁ ਵਾਹੁ ਹਿਰਦੈ ਉਚਰਾ ਮੁਖਹੁ ਭੀ ਵਾਹੁ ਵਾਹੁ ਕਰੇਉ ॥*
*ਨਾਨਕ ਵਾਹੁ ਵਾਹੁ ਜੋ ਕਰਹਿ ਹਉ ਤਨੁ ਮਨੁ ਤਿਨ੍ ਕਉ ਦੇਉ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੫੧੫)*

ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤਕ ਦੇ ਸਮੇਂ ਨਾਲ ਸੰਬੰਧਿਤ ਪਵਿੱਤਰ ਕਥਨ ਬੜੇ ਠੋਸ ਪ੍ਰਮਾਣ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਇਨ੍ਹਾਂ ਸਾਰੇ ਪ੍ਰਮਾਣਾਂ ਦਾ ਪ੍ਰਮਾਣ ਹੈ। ਇਸੇ ਕਰਕੇ ਹੀ 'ਸਿੱਖ ਰਹਿਤ ਮਰਯਾਦਾ'

ਵਿਚ ਗੁਰਮੰਤਰ 'ਵਾਹਿਗੁਰੂ ਦੇ ਸੰਬੰਧ ਵਿਚ ਇਹ ਸ਼ਬਦ ਅੰਕਿਤ ਕੀਤੇ ਹੋਏ ਹਨ : (ਞ) ਉਪਰੰਤ ਪੰਜੇ ਪਿਆਰੇ ਰਲ ਕੇ ਇੱਕੋ ਅਵਾਜ਼ ਨਾਲ ਅੰਮ੍ਰਿਤ ਛਕਣ ਵਾਲਿਆਂ ਨੂੰ 'ਵਾਹਿਗੁਰੂ' ਦਾ ਨਾਮ ਦੱਸ ਕੇ ਮੂਲ ਮੰਤ੍ਰ ਸੁਣਾਉਣ ਤੇ ਉਹਨਾਂ ਪਾਸੋਂ ਇਸ ਦਾ ਰਟਨ ਕਰਾਉਣ। (ਸਿੱਖ ਰਹਿਤ ਮਰਯਾਦਾ, ਪੰਥਕ ਰਹਿਣੀ, ੨. ਅੰਮ੍ਰਿਤ ਸੰਸਕਾਰ)

'ਸਿੱਖ ਰਹਿਤ ਮਰਯਾਦਾ' ਵਿਚ ਇਹ ਵੀ ਲਿਖਿਆ ਹੋਇਆ ਹੈ: ਸਿੱਖ ਅੰਮ੍ਰਿਤ ਵੇਲੇ (ਪਹਿਰ ਰਾਤ ਰਹਿੰਦੀ) ਜਾਗ ਕੇ ਇਸ਼ਨਾਨ ਕਰੇ ਅਤੇ ਇਕ ਅਕਾਲ ਪੁਰਖ ਦਾ ਧਿਆਨ ਕਰਦਾ ਹੋਇਆ 'ਵਾਹਿਗੁਰੂ' ਨਾਮ ਜਪੇ। (ਸਿੱਖ ਰਹਿਤ ਮਰਯਾਦਾ, ਸ਼ਖ਼ਸੀ ਰਹਿਣੀ, ੧. ਨਾਮ ਬਾਣੀ ਦਾ ਅਭਿਆਸ)

'ਸਿੱਖ ਰਹਿਤ ਮਰਯਾਦਾ' ਅਨੁਸਾਰ 'ਨਾਮ ਬਾਣੀ ਦਾ ਅਭਿਆਸ' ਵਿਚ ਗੁਰਮੰਤਰ 'ਵਾਹਿਗੁਰੂ' ਦਾ ਜਾਪ ਅਤੇ ਨਿਤਨੇਮ ਦੀਆਂ ਬਾਣੀਆਂ ਦਾ ਰੋਜ਼ਾਨਾ ਪਾਠ ਦੋਵੇਂ ਹੀ ਸ਼ਾਮਲ ਹਨ। ਇਸ ਲਈ ਗੁਰਸਿੱਖ ਲਈ ਇਹ ਦੋਵੇਂ ਹੀ ਜ਼ਰੂਰੀ ਹਨ ਅਤੇ ਉਸ ਦੇ ਨਿੱਤਨੇਮ ਦਾ ਅਟੁੱਟ ਅੰਗ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ 'ਜਾਪੁ ਸਾਹਿਬ' ਵਿਚ ਪਰਮਾਤਮਾ ਦੇ ਅਨੇਕਾਂ ਹੀ ਨਾਮ ਦਰਜ ਹਨ। ਇਨ੍ਹਾਂ ਸਾਰਿਆਂ ਦਾ ਅੰਤਰੀਵੀ ਭਾਵ ਕੇਵਲ ਅਤੇ ਕੇਵਲ ਇੱਕੋ-ਇੱਕ ਪਰਮਾਤਮਾ ਹੀ ਹੈ। ਹੋਰ ਧਰਮਾਂ ਨੂੰ ਮੰਨਣ ਵਾਲੇ ਉਹ ਵਿਅਕਤੀ ਜਿਹੜੇ ਇੱਕੋ-ਇੱਕ ਪਰਮ-ਹਸਤੀ ਪਰਮਾਤਮਾ ਨੂੰ ਭਾਵੇਂ ਕਿਸੇ ਵੀ ਨਾਮ ਨਾਲ ਜਪਦੇ ਅਤੇ ਸਿਮਰਦੇ ਹਨ ਸਾਡੇ ਲਈ ਧੰਨਤਾ ਅਤੇ ਸਤਿਕਾਰ ਦੇ ਯੋਗ ਹਨ।

**ਹਵਾਲਾ ਪੁਸਤਕਾਂ:**

੧. *ਗੁਰਮਤ ਮਾਰਤੰਡ* (ਭਾਗ ਦੂਜਾ), ਭਾਈ ਕਾਨ੍ਹ ਸਿੰਘ ਜੀ ਨਾਭਾ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਜਨਵਰੀ ੨੦੧੪

੨. *ਭਾਈ ਨੰਦ ਲਾਲ ਗ੍ਰੰਥਾਵਲੀ* (ਸੰਪਾਦਕ ਡਾ. ਗੰਡਾ ਸਿੰਘ ਜੀ), ਮਲਾਕਾ, ਮਲੇਸ਼ੀਆ, ੧੯੬੮

੩. *ਰਹਿਤਨਾਮੇ* (ਸੰਪਾਦਕ ਪਿਆਰਾ ਸਿੰਘ ਪਦਮ ਜੀ), ਸਿੰਘ ਬ੍ਰਦਰਜ਼, ਅੰਮ੍ਰਿਤਸਰ, ੨੦੧੦

੪. *ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ*, ਸ਼੍ਰੋਮਣੀ ਗੁਰਦਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, ਅਗਸਤ ੨੦੧੬

੫. *ਸਿੱਖ ਰਹਿਤ ਮਰਯਾਦਾ*, ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਸ੍ਰੀ ਅੰਮ੍ਰਿਤਸਰ। ■

ਕਿਰਤ ਕਰੋ, ਨਾਮ ਜਪੋ, ਵੰਡ ਛਕੋ

# ਗੁਰਬਾਣੀ ਕਥਾਕਾਰੀ

*-ਡਾ. ਪਲਵਿੰਦਰ ਕੌਰ**

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਰਥ ਬੋਧ ਲਈ ਕਈ ਵਿਧੀਆਂ ਪ੍ਰਚਲਿਤ ਹਨ, ਜਿਵੇਂ ਕਥਾਕਾਰੀ, ਕੋਸ਼ਕਾਰੀ, ਟੀਕਾਕਾਰੀ, ਵਿਆਖਿਆਕਾਰੀ, ਉਲਥਾਕਾਰੀ, ਆਦਿ। ਆਮ ਕਰਕੇ ਇਨ੍ਹਾਂ ਨੂੰ ਰਲਾ-ਮਿਲਾ ਕੇ ਜਾਂ ਸਭ ਨੂੰ ਇੱਕੋ ਹੀ ਸਮਝਿਆ ਜਾਂਦਾ ਹੈ, ਜੋ ਠੀਕ ਨਹੀਂ। ਕਥਾਕਾਰੀ, ਗੁਰਬਾਣੀ ਦੀ ਜ਼ੁਬਾਨੀ ਅਰਥ ਵਿਆਖਿਆ ਕਰਨ ਦਾ ਨਾਂ ਹੈ, ਕੋਸ਼ਕਾਰੀ ਕੇਵਲ ਔਖੇ ਪਦਾਂ ਦੇ ਅਰਥ ਅੱਖਰ-ਕ੍ਰਮ ਅਨੁਸਾਰ ਜਾਂ ਕਿਸੇ ਹੋਰ ਤਰਤੀਬ ਨਾਲ ਪੇਸ਼ ਕਰਦੀ ਹੈ, ਟੀਕਾਕਾਰੀ ਕਿਸੇ ਰਚਨਾ ਦੇ ਲਿਖਤ ਰੂਪ ਤੇ ਸਰਲ ਵਾਰਤਕ ਵਿਚ ਅਰਥ ਦਰਸਾਉਂਦੀ ਹੈ, ਵਿਆਖਿਆਕਾਰੀ ਇਸ ਤੋਂ ਅਗਲਾ ਕਦਮ ਹੈ, ਜੋ ਸ਼ਬਦਾਂ ਦੇ ਅਰਥ ਉਪਰੰਤ ਪਰੰਪਰਾ ਤੇ ਪ੍ਰਸੰਗਾਂ ਸਾਹਿਤ ਗੁੱਝੇ ਭਾਵ ਵਿਸਥਾਰ ਸਹਿਤ ਪ੍ਰਗਟਾਉਣ ਦਾ ਉਪਰਾਲਾ ਕਰਦੀ ਹੈ। ਉਲਥਾਕਾਰੀ ਕਿਸੇ ਰਚਨਾ ਦੇ ਅਰਥ ਭਾਵ ਨੂੰ ਕਿਸੇ ਦੂਜੀ ਜ਼ੁਬਾਨ ਵਿਚ ਪਲਟਾਉਣ ਦਾ ਨਾਮ ਹੈ।[੧]

ਗੁਰਬਾਣੀ ਦੇ ਅਰਥ-ਬੋਧ ਲਈ ਦਰਸਾਈਆਂ ਉਕਤ ਵਿਧੀਆਂ ਵਿੱਚੋਂ ਹਥਲੇ ਲੇਖ ਦਾ ਸਰੋਕਾਰ ਕਥਾਕਾਰੀ ਨਾਲ ਹੈ।

**ਕਥਾ : ਅਰਥ**

ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ ਕਥਾ ਸ਼ਬਦ ਦਾ ਸ਼ਾਬਦਿਕ ਅਰਥ ਹੈ ਬਾਤ, ਪ੍ਰਸੰਗ, ਬਿਆਨ ਆਦਿ।[੨] ਡਾ. ਰਤਨ ਸਿੰਘ ਜੱਗੀ ਅਨੁਸਾਰ 'ਕਥਾ' ਸ਼ਬਦ ਦਾ ਮੂਲ ਸੰਸਕ੍ਰਿਤ ਭਾਸ਼ਾ ਦੇ ਕਥ੍ ਧਾਤੂ ਤੋਂ ਬਣਿਆ ਹੈ, ਜਿਸ ਦਾ ਸ਼ਾਬਦਿਕ ਅਰਥ ਹੈ ਵਰਣਨ ਜਾਂ ਵਿਆਖਿਆ ਜਾਂ ਪ੍ਰਸੰਗ।[੩] ਧਰਮ ਗ੍ਰੰਥਾਂ ਅੰਦਰ ਸੰਕੇਤਕ ਰਮਜ਼ਾਂ ਜਾਂ ਵਿਸ਼ਿਆਂ ਨੂੰ ਸਪੱਸ਼ਟ ਕਰਨ ਹਿੱਤ ਜਿਹੜਾ ਬ੍ਰਿਤਾਂਤ ਸਿਰਜਿਆ ਜਾਂਦਾ ਹੈ, ਉਸ ਨੂੰ ਕਥਾ ਕਿਹਾ ਜਾਂਦਾ ਹੈ। ਕਥਾ ਲਈ ਕਈ ਵਾਰ ਵਾਰਤਾ ਸ਼ਬਦ ਵੀ ਵਰਤਿਆ ਜਾਂਦਾ ਹੈ। ਕਥਾ ਦੌਰਾਨ ਕਿਸੇ ਸ਼ਬਦ ਵਿਚ ਆਏ ਮੁੱਖ ਸਰੋਕਾਰਾਂ ਨੂੰ ਸਪੱਸ਼ਟ ਕਰਨ ਲਈ ਅਨੇਕ ਪ੍ਰਕਾਰ ਦੇ ਉਦਾਹਰਣ, ਸਾਖੀਆਂ ਆਦਿ ਦਾ ਬ੍ਰਿਤਾਂਤ ਦਿੱਤਾ ਜਾਂਦਾ ਹੈ। ਗੁਰਬਾਣੀ ਸਿਧਾਂਤ ਦੇ ਸਪੱਸ਼ਟੀਕਰਨ ਲਈ ਗੁਰਬਾਣੀ, ਭਾਈ ਗੁਰਦਾਸ, ਸ੍ਰੀ ਦਸਮ ਗ੍ਰੰਥ ਜਾਂ ਇਤਿਹਾਸ ਵਿੱਚੋਂ ਹਵਾਲੇ ਦਿੱਤੇ ਜਾਂਦੇ ਹਨ।

ਸ੍ਰੀ ਗੁਰੂ ਅਰਜਨ ਦੇਵ ਜੀ ਦੀ ਬਾਣੀ ਵਿੱਚੋਂ ਬੜਾ ਸਪੱਸ਼ਟ ਹਵਾਲਾ ਮਿਲਦਾ ਹੈ ਕਿ ਗੁਰਬਾਣੀ ਦੀ ਕਥਾ ਬਾਣੀ-ਰਚਨਾ ਦੇ ਨਾਲ ਹੀ ਸ਼ੁਰੂ ਹੋ ਗਈ ਸੀ। ਮਾਝ ਰਾਗ

**ਅਸਿਸਟੈਂਟ ਪ੍ਰੋਫੈਸਰ (ਧਰਮ ਅਧਿਐਨ), ਸ੍ਰੀ ਗੁਰੂ ਗ੍ਰੰਥ ਸਾਹਿਬ ਵਰਲਡ ਯੂਨੀਵਰਸਿਟੀ, ਸ੍ਰੀ ਫਤਿਹਗੜ੍ਹ ਸਾਹਿਬ-੧੪੦੪੦੭; ਮੋ: +੯੧੯੬੪੬੦੦੪੧੫੧*

ਵਿਚ ਗੁਰੂ ਸਾਹਿਬ ਫੁਰਮਾਉਂਦੇ ਹਨ ਕਿ ਪਰਮਾਤਮਾ ਦੇ ਗੁਣ ਗਾਉਣ ਨਾਲ ਮਨ ਪ੍ਰਸੰਨ ਹੁੰਦਾ ਹੈ ਤੇ ਕਥਾ ਸੁਣਨ ਨਾਲ ਮਨ ਦੀ ਮੈਲ ਉਤਰ ਜਾਂਦੀ ਹੈ :

*ਗੁਣ ਗਾਵਤ ਮਨੁ ਹਰਿਆ ਹੋਵੈ॥*
*ਕਥਾ ਸੁਣਤ ਮਲੁ ਸਗਲੀ ਖੋਵੈ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੧੦੪)*

ਭਾਈ ਕੇਸਰ ਸਿੰਘ (ਛਿੱਬਰ) ਅਨੁਸਾਰ ਧਰਮਸ਼ਾਲਾ ਸਿੱਖ ਦੇ ਜੀਵਨ ਵਿਹਾਰ ਤੇ ਨਿਤ-ਕਿਰਿਆ ਦਾ ਇਕ ਜ਼ਰੂਰੀ ਅੰਗ ਹੈ; ਸਿੱਖ ਨੂੰ ਪ੍ਰੇਮ ਮੁਹਬਤ ਨਾਲ ਇੱਥੇ ਮਿਲ ਬੈਠਣਾ ਚਾਹੀਦਾ ਹੈ; ਸਿੱਖਾਂ ਨੂੰ ਇੱਥੇ ਬੈਠ ਕੇ ਗੁਰਬਾਣੀ, ਕਥਾ, ਕੀਰਤਨ ਜਾਂ ਗੁਰ ਇਤਿਹਾਸ (ਸਾਖੀ) ਦੇ ਚਰਚੇ ਕਰਨੇ ਚਾਹੀਦੇ ਹਨ :

*ਵਾਸੀ ਵਿਚਿ ਜਿਥੇ ਹੋਵੈ ਧਰਮਸਾਲ।*
*ਸਿਖ ਮਿਲ ਬੈਠਨ ਪ੍ਰੇਮ ਮੁਹਬਤਿ ਨਾਲ।*
*ਸਬਦ ਸਾਖੀ ਗ੍ਰੰਥ ਪੋਥੀ ਪੜੀਐ।*
*ਕੀਰਤਨ ਕਥਾ ਗੁਰ ਚਰਚਾ ਕਰੀਐ।*
*ਜਿਸ ਨੂੰ ਸਿਖ ਹੋਵਨ ਦੀ ਹੋਵੈ ਅਤਿ ਚਾਹ।*
*ਸੋ ਉਥੇ ਚਲ ਜਾਵੈ ਖਾਹਮਖਾਹ।*[੪]

ਇਤਿਹਾਸਿਕ ਤੌਰ 'ਤੇ ਕਥਾ-ਪਰੰਪਰਾ ਦਾ ਆਗਾਜ਼ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਤੋਂ ਹੋਇਆ। ਭਾਈ ਸੰਤੋਖ ਸਿੰਘ ਅਨੁਸਾਰ ਗੁਰੂ ਸਾਹਿਬ ਨੇ ਹਰਿਗੋਬਿੰਦਪੁਰ ਨਿਵਾਸ ਸਮੇਂ ਬਟਾਲੇ ਤੋਂ ਕਥਾ ਕਰਨ ਲਈ ਪੰਡਿਤ ਨਿਤਾ ਨੰਦ ਨੂੰ ਬੁਲਾਇਆ ਅਤੇ ਉਸ ਨੂੰ ਕਥਾ ਕਰਨ ਲਈ ਹੁਕਮ ਕੀਤਾ :

*ਇਕ ਦਿਨ ਸ੍ਰੀ ਸਤਿਗੁਰ ਕਹਯੋ 'ਕਥਾ ਸੁਨਹਿਂ ਅਬਿ ਕੋਇ'।*
*ਪਠਯੋ ਵਟਾਲੇ ਨਗਰ ਕੋ ਏਕ ਸਿੱਖ ਛਿਨ ਸੋਇ॥ਚੌਪਈ॥*
*'ਨਿਤਾਨੰਦ ਦਿਜ ਪੰਡਤਿ ਮਹਾਂ।*
*ਆਨ ਹਕਾਰਿ ਬੰਸਹਿ ਪੁਰਿ ਤਹਾਂ'।*
*ਸੁਨਤਿ ਸਿੱਖ ਤੂਰਨ ਚਲਿ ਗਯੋ।*
*ਪੰਡਤ ਸੰਗ ਕਹਤਿ ਇਮ ਭਯੋ॥੨॥*
*'ਤੁਮ ਤੇ ਕਥਾ ਸੁਨੀ ਗੁਰ ਚਾਹੈਂ।*
*ਪੁਸਤਕ ਲੇਹੁ ਚਲਹੁ ਤਿਨ ਪਾਹੈ'।...*
*ਅਗਲੇ ਦਿਵਸ ਕਥਾ ਕਰਿਵਾਈ।*
*ਬਹੁ ਰਾਜਨਿ ਕੀ ਗਾਥ ਸੁਨਾਈ ॥੪॥...*

ਨਿਤਾ ਨੰਦ ਨੇ ਗੁਰੂ ਸਾਹਿਬ ਦੇ ਪਾਸ ਰਹਿ ਕੇ ਸਿੱਖ ਸੰਗਤ ਨੂੰ ਕਥਾ ਸੁਣਾਉਣੀ ਅਰੰਭ ਕੀਤੀ :

*ਸੁਨਿ ਪੰਡਿਤ ਚਿਤਵਤਿ ਚਿਤ ਮਾਂਹੀ।*

*-ਕਹਾਂ ਕਥਾ ਉਚਰੌਂ ਗੁਰ ਪਾਹੀ ॥੨੩॥*
*ਭੂਤ ਭਵਿੱਖਤਿ ਕੇ ਇਹ ਗਿਜਾਤਾ।*
*ਸਗਰੇ ਜਗਤ ਪੂਜ ਬੱਖਯਾਤਾ।...*
*ਪੁਨ ਗੁਰ ਆਇਸੁ ਕਹਿ ਬਹੁ ਬਾਰੀ।*
*ਸਭਿ ਪੁਰਾਨ ਕੀ ਕਥਾ ਉਚਾਰੀ।*
*ਸਿੱਖ ਸੁਭਟ ਸਭਿ ਸੁਨਹਿਂ ਬਿਚਾਰਹਿਂ।*
*ਸਤਿਗੁਰ ਮਹਿਮਾਂ ਮਹਾਂ ਉਚਾਰਹਿਂ ॥੩੧॥...*[੫]

ਉਕਤ ਤੋਂ ਬਿਨ੍ਹਾਂ ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚ ਵੀ ਸ੍ਰੀ ਹਰਿਗੋਬਿੰਦ ਸਾਹਿਬ ਜੀ ਸਮੇਂ ਕਥਾ ਕਰਨ ਵਾਲੇ ਦੋ ਸਿੱਖਾਂ ਦਾ ਜ਼ਿਕਰ ਮਿਲਦਾ ਹੈ :

*...ਇਟਾ ਰੋੜਾ ਜਾਣੀਐ ਨਿਵਲੁ ਨਿਹਾਲੂ ਸਬਦ ਵੀਚਾਰਾ।...*[੬]

ਭਾਈ ਤਖਤੂ ਧੀਰ, ਭਾਈ ਦਰਗਾਹ ਤੁਲੀ, ਭਾਈ ਮਨਸਾ ਧਾਰ, ਭਾਈ ਤੀਰਥ ਉਪਲ, ਆਦਿ ਨੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਪਾਸ ਬੇਨਤੀ ਕੀਤੀ ਕਿ ਭਾਈ ਨਿਵਲਾ ਅਤੇ ਨਿਹਾਲੂ ਜੀ ਕਥਾ ਸੁਣ ਕੇ ਮਨ ਵਿਚ ਟਿਕਾਅ, ਨਿਰਮਲ ਭੈ ਅਤੇ ਗੁਰਮਤਿ ਦੀ ਭਾਵਨਾ ਪੈਦਾ ਹੁੰਦੀ ਹੈ। ਇਸ ਦਾ ਕਾਰਨ ਪੁੱਛਣ ਉੱਤੇ ਗੁਰੂ ਸਾਹਿਬ ਨੇ ਦੱਸਿਆ ਕੇ ਭਾਈ ਨਿਵਲਾ ਅਤੇ ਨਿਹਾਲੂ ਜੀ ਦੋਵੇਂ ਗੁਣੀ ਹਨ। ਗੁਰੂ ਸਾਹਿਬ ਨੇ ਉਸ ਸਮੇਂ ਸਿੱਖ ਸੰਗਤ ਨੂੰ ਵਕਤਾ (ਕਥਾ ਕਰਨ ਵਾਲੇ) ਅਤੇ ਸ਼੍ਰੋਤਾ (ਕਥਾ ਸੁਣਨ ਵਾਲੇ) ਦੇ ੧੪-੧੪ ਗੁਣ ਦ੍ਰਿੜ੍ਹ ਕਰਵਾਏ। ਵਕਤਾ ਦੇ ਗੁਣ ਹਨ : ਵਾਗਮੀ, ਵਿਵਆਸਾ, ਸਮਾਸਵਿਤ, ਪ੍ਰਿਆ ਕਥਾ ਪ੍ਰਸਥਾਵਵਿਸਤ, ਵਾਕ, ਸੰਹਦੇ ਹਛਿ, ਕੁਸ਼ਲ ਸਕਲ ਮਤ ਕੇਰੋ, ਖਯਾਤ ਵਿਖੇਪ ਕ੍ਰਿਤੌਨਿ, ਅਵਿੰਗ, ਜਨ ਰੰਚਕ, ਚਿਤੈ ਸਭੋ, ਨਾ ਹੰਕ੍ਰਿਤ, ਧਾਰਮਿਕ ਅਤੇ ਸੰਤੋਖੀ। ਭਾਈ ਸੰਤੋਖ ਸਿੰਘ ਨੇ ਵਕਤਾ ਦੇ ੧੪ ਗੁਣਾਂ ਨੂੰ ਅਰਥਾਂ ਸਮੇਤ ਇਸ ਤਰ੍ਹਾਂ ਦਰਸਾਇਆ ਹੈ :

*ਪ੍ਰਥਮ ਵਾਗਮੀ ਸੁੰਦਰ ਬਾਨੀ।*
*ਬ੍ਰਿੰਦ ਸ਼ਬਦ ਕੇ ਪਦ ਲੌ ਜਾਨੀ। . . .*
*ਅਧਿਕ ਪਦਾਰਥ ਚਾਹ ਨ ਧਰੈ।*
*ਢਿਗ ਜੋ ਹੋਇ ਬਰਤਬੋ ਕਰੈ ॥...*[੭]

'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ' ਦੇ ਕਰਤਾ ਦੁਆਰਾ ਉਕਤ ਦਰਸਾਏ ਗਏ ਗੁਣਾਂ ਵਿੱਚੋਂ ਸੁਚਜੇ ਕਥਾਕਾਰ ਦਾ ਪਹਿਲਾ ਗੁਣ ਇਹ ਹੈ ਕਿ ਵਕਤਾ ਸ਼ਬਦਾਂ ਦੇ ਅਰਥ ਚੰਗੀ ਤਰ੍ਹਾਂ ਜਾਣਦਾ ਹੋਵੇ। ਦੂਜਾ, ਕਥਾਕਾਰ ਸੁਨਣ ਵਾਲਿਆਂ ਦੀ ਬਿਰਤੀ ਅਨੁਸਾਰ ਪ੍ਰਸੰਗ ਦਾ ਵਿਸਥਾਰ ਤੇ ਸੰਖੇਪ ਕਰਨ ਦੀ ਵਿਧੀ ਦਾ ਗਿਆਤਾ ਹੋਵੇ। ਤੀਜਾ, ਕਥਾ ਦੇ ਪ੍ਰਸੰਗ ਚੰਗੀ ਜੁਗਤੀ ਨਾਲ ਸਰਵਣ ਕਰਵਾਉਣੇ ਜਾਣਦਾ ਹੋਵੇ। ਚੌਥਾ, ਬੋਲੀ ਵਿਚ ਮਿਠਾਸ ਹੋਵੇ। ਪੰਜਵਾਂ, ਸਬਦ ਦੇ ਸਿਧਾਂਤ ਅਨੁਸਾਰ ਸੱਚ ਹੀ

ਬੋਲੇ, ਸਿਧਾਂਤ ਤੋਂ ਉਲਟ ਨ ਜਾਵੇ। ਛੇਵਾਂ, ਸੁਣਨ ਵਾਲਿਆਂ ਦੇ ਮਨ ਦੇ ਭਰਮਾਂ ਦੀ ਨਿਵਿਰਤੀ ਕਰ ਸਕਦਾ ਹੋਵੇ। ਸਤਵਾਂ, ਸਭ ਧਰਮਾਂ ਦਾ ਗਿਆਤਾ ਹੋਵੇ (ਵਕਤਾ ਨੇ ਸਭ ਧਰਮ ਗ੍ਰੰਥ ਪੜ੍ਹੇ ਜਾਂ ਸੁਣੇ ਹੋਣ)। ਅਠਵਾਂ, ਕਥਾ ਕਰਨ ਸਮੇਂ ਸਾਖੀ ਢੁਕਵੀਂ ਸੁਣਾਵੇ, ਭਾਵ ਸਾਖੀ ਦਾ ਭਾਵ ਪ੍ਰਸੰਗਾਨੁਸਾਰ ਹੋਵੇ। ਨੌਵਾਂ, ਤਨ ਤੇ ਮਨ ਕਰਕੇ ਸੁਚੇਤ ਬੈਠੇ। ਦਸਵਾਂ, ਸ੍ਰੋਤਿਆਂ ਨੂੰ ਖੁਸ਼ ਰੱਖਣ ਵਾਲਾ ਹੋਵੇ। ਗਿਆਰ੍ਹਵਾਂ, ਸਭ ਸੁਣਨ ਵਾਲਿਆਂ ਦੇ ਕੰਨ ਅਤੇ ਅੱਖਾਂ ਆਪਣੇ ਵੱਲ ਆਕਰਸ਼ਿਤ ਕਰਨ ਵਾਲਾ ਹੋਵੇ, ਭਾਵ ਸ੍ਰੋਤਿਆਂ ਵਿਚ ਅੱਗੇ ਪ੍ਰਸੰਗ ਸੁਣਨ ਦੀ ਉਤਸੁਕਤਾ ਬਣਾਉਣ ਵਾਲਾ ਹੋਵੇ। ਬਾਰ੍ਹਵਾਂ, ਨਿਮਰਤਾ ਵਾਲਾ ਹੋਵੇ। ਤੇਰ੍ਹਵਾਂ, ਧਾਰਮਿਕ ਪ੍ਰਵਿਰਤੀ ਵਾਲਾ ਹੋਵੇ। ਚੌਦਵਾਂ ਗੁਣ, ਬਹੁਤਾ ਲੋਭੀ ਨਾ ਹੋਵੇ, ਗੁਰੂ ਦੁਆਰਾ ਦਿੱਤੇ ਪਦਾਰਥਾਂ 'ਤੇ ਭਰੋਸਾ ਰੱਖਣ ਵਾਲਾ ਹੋਵੇ।

ਇਸੇ ਤਰ੍ਹਾਂ 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ' ਦੇ ਕਰਤਾ ਭਾਈ ਸੰਤੋਖ ਸਿੰਘ ਨੇ ਕਥਾ ਸੁਣਨ ਵਾਲੇ ਸ਼੍ਰੋਤਾ ਦੇ ਗੁਣਾਂ ਨੂੰ ਵਿਸਥਾਰ ਸਹਿਤ ਇਸ ਤਰ੍ਹਾਂ ਦਰਸਾਇਆ ਹੈ :

*ਬਕਤਾ ਕੀ ਕਰਨੀ ਨਿਜ ਭਗਤਿ।*
*ਮਨ ਬਚ ਕਰਮਨ ਕੇ ਸੰਜੁਗਤਿ ॥੨੨॥*
*ਦੂਜੇ ਹੋਇ ਨ ਮਨ ਹੰਕਾਰੀ।*
*ਜਾਨਹਿ ਮੈਂ ਬਡ ਸੇਵਾ ਧਾਰੀ।...*
*ਚੌਦਸ਼ਮੋ ਨਹਿਂ ਕਰੈ ਪਖੰਡ।*
*ਮਨ ਕੋ ਲਾਵਹਿ ਸੁਨਹਿਂ ਅਖੰਡ ॥*[੮]

ਭਾਵ, ਕਥਾ ਸੁਣਨ ਵਾਲੇ ਦਾ ਪਹਿਲਾ ਗੁਣ ਹੈ ਕਿ ਉਹ ਮਨ, ਬਚਨ ਅਤੇ ਕਰਮ ਕਰਕੇ ਵਕਤੇ ਪ੍ਰਤੀ ਸ਼ਰਧਾਲੂ ਹੋਣਾ ਚਾਹੀਦਾ ਹੈ। ਦੂਜਾ, ਅਹੰਕਾਰ ਰਹਿਤ ਹੋਵੇ। ਤੀਜਾ, ਕਥਾ ਸੁਣਨ ਪ੍ਰਤੀ ਸ਼ਰਧਾਵਾਨ ਹੋਵੇ। ਚੌਥਾ, ਸ਼੍ਰੋਤਾ ਆਪਣੀ ਚਾਤੁਰਤਾ ਵਕਤਾ ਉਤੇ ਨਾ ਵਰਤਾਵੇ। ਪੰਜਵਾਂ, ਕਥਾਕਾਰ ਦੁਆਰਾ ਸੁਣਾਏ ਗਏ ਅਰਥਾਂ ਨੂੰ ਸਮਝਣ ਦੀ ਸਮਰਥਾ ਰੱਖਦਾ ਹੋਵੇ। ਛੇਵਾਂ, ਕਥਾ ਸੁਣਨ ਵਾਲਾ ਪ੍ਰਸ਼ਨ ਕਰਨ ਵਿਚ ਚਤੁਰ ਹੋਵੇ। ਸਤਵਾਂ, ਸ੍ਰੋਤੇ ਨੇ ਪਹਿਲਾਂ ਬਹੁਤੇ ਗ੍ਰੰਥਾਂ ਦੀ ਕਥਾ ਸੁਣੀ ਹੋਵੇ। ਅਠਵਾਂ, ਆਲਸੀ ਨਾ ਹੋਵੇ। ਨੌਵਾਂ, ਸ਼੍ਰੋਤੇ ਨੇ ਨੀਂਦ ਨੂੰ ਵੱਸ ਕੀਤਾ ਹੋਵੇ। ਦਸਵਾਂ, ਗੁਰਬਾਣੀ ਅਨੁਸਾਰ ਵੰਡ ਛਕਦਾ ਹੋਵੇ। ਗਿਆਰ੍ਹਵਾਂ, ਕਥਾ ਸੁਣ ਕੇ ਕਥਾ ਦੇ ਸਿਧਾਂਤ ਨੂੰ ਮਨ ਵਿਚ ਧਾਰਨ ਕਰਨ ਵਾਲਾ ਹੋਵੇ। ਬਾਰ੍ਹਵਾਂ, ਗੁਰਬਾਣੀ ਦੇ ਸਿਧਾਂਤ ਵਿਰੁੱਧ ਨਾ ਜਾਵੇ। ਤੇਰ੍ਹਵਾਂ, ਸਰੀਰ ਕਰਕੇ ਸੁਚਮ ਰੱਖਣ ਵਾਲਾ ਹੋਵੇ। ਸ਼੍ਰੋਤੇ ਦਾ ਚੌਦਵਾਂ ਗੁਣ, ਪਾਖੰਡੀ ਨਾ ਹੋਵੇ। ਕਥਾ ਨੂੰ ਨਿਤਾਪ੍ਰਤੀ ਮਨ ਕਰਕੇ ਸੁਣਨ ਵਾਲਾ ਹੋਵੇ।

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੁਆਰਾ ਦਰਸਾਏ ਉਕਤ ਵਕਤਾ ਅਤੇ ਸ਼੍ਰੋਤਾ ਦੇ ਗੁਣਾਂ ਵਿੱਚੋਂ ਜੇਕਰ ਦੋਵਾਂ ਵਿਚ ਇਹ ਗੁਣ ਹੋਣ ਦੋਵਾਂ ਨੂੰ ਗਿਆਨ ਦੀ

ਪ੍ਰਾਪਤੀ ਹੁੰਦੀ ਹੈ :

*ਬਕਤਾ ਮਹਿਂ ਚੌਦਹ ਗੁਨ ਹੋਇਂ।*
*ਗਜਾਨ ਪਾਇ ਤਿਸ ਤੇ ਸੁਨਿ ਕੋਇ ॥੫॥*
*ਤਿਮ ਸ਼੍ਰੋਤਾ ਮਹਿ ਚੌਦਸ ਗੁਨ ਹ੍ਵੈਂ।*
*ਤੁਰਤ ਗਜਾਨ ਪ੍ਰਾਪਤਿ ਜੇ ਸੁਨਿਹੈਂ।*[੯]

**ਕਥਾ ਦੀ ਪਰੰਪਰਾ**

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ 'ਸਾਬੋ ਕੀ ਤਲਵੰਡੀ' ਵਿਖੇ ਭਾਈ ਮਨੀ ਸਿੰਘ ਨੂੰ ਲਿਖਾਰੀ ਲਾ ਕੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ ਵਿਚ ਅੰਕਿਤ ਕਰਵਾਉਣ ਨਾਲ ਪੁਨਰ ਵਾਧਾ ਕੀਤਾ। ਇਸ ਪਵਿੱਤਰ ਕਾਰਜ ਵਿਚ ਭਾਈ ਮਨੀ ਸਿੰਘ ਜੀ ਦੇ ਨਾਲ-ਨਾਲ ਬਾਬਾ ਦੀਪ ਸਿੰਘ ਜੀ ਨੇ ਵੀ ਕਾਗਜ਼, ਕਲਮ ਅਤੇ ਸਿਆਹੀ ਦੀ ਤਿਆਰੀ ਵਿਚ ਸੇਵਾ ਨਿਭਾਈ। ਗੁਰੂ ਸਾਹਿਬ ਅੰਮ੍ਰਿਤ ਵੇਲੇ ਜਿੰਨੀ ਬਾਣੀ ਲਿਖਵਾਇਆ ਕਰਦੇ, ਪਿਛਲੇ ਪਹਿਰ ਸਿੰਘਾਂ ਨੂੰ ਬਾਣੀ ਦੇ ਅਰਥ ਪੜ੍ਹਾਇਆ ਕਰਦੇ। ਇਸ ਤਰ੍ਹਾਂ ਗੁਰਬਾਣੀ ਕਥਾ ਕਰਨ ਦੀ ਪਰਪਾਟੀ ਸ਼ੁਰੂ ਹੋਈ। ਬਾਬਾ ਦੀਪ ਸਿੰਘ ਜੀ ਨੇ ਗੁਰੂ ਸਾਹਿਬ ਦਾ ਹੁਕਮ ਮੰਨ ਕੇ ਦਮਦਮਾ ਸਾਹਿਬ ਵਿਖੇ ਗੁਰਬਾਣੀ ਦੇ ਅਰਥ ਪੜ੍ਹਾਉਣ ਦੀ ਸੇਵਾ ਅਰੰਭ ਕੀਤੀ। ਇਸ ਤਰ੍ਹਾਂ ਗੁਰਬਾਣੀ ਕਥਾਕਾਰੀ ਦਾ ਵਿਕਾਸ ਹੋਣ ਲਗਾ, ਸਿੱਟੇ ਵਜੋਂ ਕਥਾਕਾਰੀ ਦੇ ਸੰਦਰਭ ਵਿਚ ਕਈ ਸਿੱਖ ਸੰਪਰਦਾਵਾਂ (ਮਿਹਰਬਾਨ, ਗਿਆਨੀ, ਸੇਵਾਪੰਥੀ, ਉਦਾਸੀ ਅਤੇ ਨਿਰਮਲਾ ਆਦਿ) ਨੇ ਅਹਿਮ ਭੂਮਿਕਾ ਨਿਭਾਈ। ਇਨ੍ਹਾਂ ਸੰਪਰਦਾਵਾਂ ਦੇ ਕਥਾਵਾਚਕ ਕਥਾ ਕਰਨ ਸਮੇਂ ਹੇਠ ਲਿਖੇ ਪੱਖ ਧਿਆਨ ਵਿਚ ਰੱਖਦੇ ਸਨ :

**੧. ਪ੍ਰਾ-ਕਥਨ**

ਗੁਰਬਾਣੀ ਕਥਾ ਕਰਨ ਸਮੇਂ ਪਿਛਲੇ ਸ਼ਬਦ ਨੂੰ ਅਗਲੇ ਸ਼ਬਦ ਨਾਲ ਜੋੜਨ ਦੀ ਕ੍ਰਿਆ ਨੂੰ ਪ੍ਰਾ-ਕਥਨ ਕਿਹਾ ਜਾਂਦਾ ਹੈ। ਕਥਾਕਾਰ ਗੁਰਬਾਣੀ ਦੀ ਹਰ ਤੁਕ ਨੂੰ ਆਪਣੇ ਆਪ ਵਿਚ ਸੰਪੂਰਨ ਮੰਨ ਕੇ ਅਰਥ ਨਹੀਂ ਕਰਦੇ, ਬਲਕਿ ਉਹ ਪ੍ਰਸੰਗ ਅਨੁਸਾਰ ਅਰਥ ਕਰਦੇ ਹਨ।

**੨. ਉਥਾਨਕਾ**

ਕਥਾ-ਪਰੰਪਰਾ ਅਧੀਨ ਗੁਰਬਾਣੀ-ਕਥਾ ਦੌਰਾਨ ਕਈ ਥਾਂਵਾਂ 'ਤੇ ਸ਼ਬਦਾਂ ਦੀ ਉਥਾਨਕਾ ਦਿੱਤੀ ਜਾਂਦੀ ਹੈ। ਉਥਾਨਕਾ ਤੋਂ ਭਾਵ ਹੈ ਕਿ ਕਿਸੇ ਸ਼ਬਦ ਦਾ ਉਚਾਰਨ ਕਦੋਂ ਅਤੇ ਕਿਸ ਪ੍ਰਤੀ ਹੋਇਆ?

**੩. ਅਰਥ ਢੰਗ**

ਗੁਰਬਾਣੀ ਦੀ ਕਥਾ ਕਰਨ ਵੇਲੇ ਕਥਾਕਾਰ ਕਿਸੇ ਸਬਦ ਦੀ ਵਿਆਖਿਆ ਵਿਚ ਬਹੁਤ ਖੁਲਾਸਾ ਕਰਦੇ ਹਨ। ਗੁਰਬਾਣੀ ਦੇ ਅਰਥ ਕਰਨ ਸਮੇਂ ਇਕ ਤੁਕ ਦੇ ਅਨੇਕ

ਅਰਥ ਕੀਤੇ ਜਾਂਦੇ ਹਨ। ਅਜੋਕੇ ਵਿਦਵਾਨ ਇੱਕ ਤੁਕ ਦੇ ਇੱਕ ਹੀ ਅਰਥ ਕਰਦੇ ਹਨ। ਇਸ ਦੇ ਨਾਲ ਹੀ ਸੰਪਰਦਾਈ ਗਿਆਨੀ ਸ਼ਬਦਾਂ ਦੇ ਅਰਥ ਕਰਨ ਸਮੇਂ ਵੇਦਾਂਤ ਦਾ ਆਸਰਾ ਵੀ ਲੈਂਦੇ ਹਨ ਤਾਂ ਜੋ ਵਧੇਰੇ ਸਪੱਸ਼ਟਤਾ ਕੀਤੀ ਜਾ ਸਕੇ।

**੪. ਅੰਤ੍ਰੀਵ ਅਰਥ**

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਸਾਹਿਬਾਨ ਨੇ ਬਾਹਰੀ (ਸਮਾਜਿਕ) ਮਿਸਾਲ ਦੇ ਕੇ ਅੰਦਰੂਨੀ ਅਰਥਾਂ ਨੂੰ ਲੁਪਤ ਰਖਿਆ ਹੈ। ਗੁਰਬਾਣੀ ਦੇ ਐਸੇ ਭਾਵ ਸਪੱਸ਼ਟ ਕਰਨ ਲਈ ਕਈ ਤਰ੍ਹਾਂ ਦੇ ਪ੍ਰਮਾਣ ਦਿੱਤੇ ਜਾਂਦੇ ਹਨ।

**੫. ਸਾਧਨਾ ਪੱਖ**

ਸਾਧਨਾ ਭਗਤੀ ਦਾ ਵਿਸ਼ਾ ਹੈ, ਜਿਸ ਦੀ ਸਮਝ ਲਈ ਨਾਮ ਸ਼ਬਦ ਦਾ ਅਭਿਆਸ ਕਰਨਾ ਪੈਂਦਾ ਹੈ। ਅਸਲ ਵਿਚ ਕਥਾ ਦੌਰਾਨ ਬਹੁਤੀ ਵਾਰ ਕਥਾ-ਵਾਚਕ ਨੂੰ ਗੁਰਬਾਣੀ ਦੇ ਅਜਿਹੇ ਸ਼ਬਦਾਂ ਦੀ ਵਿਆਖਿਆ ਕਰਨੀ ਪੈ ਜਾਂਦੀ ਹੈ, ਜਿਨ੍ਹਾਂ ਦਾ ਸੰਬੰਧ ਅਧਿਆਤਮਿਕਤਾ ਨਾਲ ਵਧੇਰੇ ਹੁੰਦਾ ਹੈ। ਇਸ ਤਰ੍ਹਾਂ ਦੇ ਸ਼ਬਦਾਂ ਦੀ ਵਿਆਖਿਆ ਤਾਂ ਹੀ ਸੰਭਵ ਹੈ, ਜੇਕਰ ਕਥਾ ਕਰਨ ਵਾਲਾ ਆਪ ਅਭਿਆਸੀ ਹੋਵੇ। ਕਮਾਈ ਵਾਲੇ ਸਾਧਕ ਹੀ ਕਥਾ ਦੌਰਾਨ ਇਨਸਾਫ਼ ਕਰ ਸਕਦੇ ਹਨ।

**੬. ਪ੍ਰਮਾਣ**

ਕਥਾ ਦੌਰਾਨ ਗੁਰਬਾਣੀ ਦੇ ਸਿਧਾਂਤਾਂ ਨੂੰ ਸਮਝਾਉਣ ਲਈ ਗੁਰਬਾਣੀ ਵਿੱਚੋਂ ਹੀ ਹੋਰ ਪ੍ਰਮਾਣ ਦਿਤੇ ਜਾਂਦੇ ਹਨ। ਸੰਪਰਦਾਇ ਗਿਆਨੀ ਕਈ ਵਾਰੀ ਗੁਰਬਾਣੀ ਦੇ ਸਿਧਾਂਤਾਂ ਨੂੰ ਵੈਦਿਕ ਸਿਧਾਂਤਾਂ ਰਾਹੀਂ ਵੀ ਸਮਝਾਂਉਂਦੇ ਰਹੇ ਹਨ, ਪਰੰਤੂ ਅਜੋਕੇ ਵਿਦਵਾਨ ਅਜਿਹਾ ਕਰਨ ਤੋਂ ਗੁਰੇਜ਼ ਕਰਦੇ ਹਨ। ਕਥਾ ਦੌਰਾਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਸ੍ਰੀ ਦਸਮ ਗ੍ਰੰਥ ਸਾਹਿਬ ਅਤੇ ਭਾਈ ਗੁਰਦਾਸ ਦੀ ਰਚਨਾ ਵਿੱਚੋਂ ਵੀ ਪ੍ਰਮਾਣ ਦੇ ਕੇ ਸਿਧਾਂਤਾਂ ਦੀ ਪ੍ਰੋੜ੍ਹਤਾ ਕੀਤੀ ਜਾਂਦੀ ਹੈ। ਕਥਾ ਵਾਚਕ ਕਈ ਵਾਰ ਸਿੱਖ ਇਤਿਹਾਸਕ ਗ੍ਰੰਥਾਂ ਦੇ ਹਵਾਲੇ ਨਾਲ ਵੀ ਪ੍ਰਮਾਣ ਦਿੰਦੇ ਹਨ ਤਾਂ ਜੋ ਗੁਰਬਾਣੀ ਸਿਧਾਂਤਾਂ ਦੀ ਵਧੇਰੇ ਸਪਸ਼ਟਤਾ ਹੋ ਸਕੇ। ਕਈ ਵਾਰ ਪ੍ਰਮਾਣਾਂ ਵਿਚ ਪੌਰਾਣਿਕ ਕਥਾ-ਕਹਾਣੀਆਂ ਦੀ ਵਰਤੋਂ ਵੀ ਕੀਤੀ ਜਾਂਦੀ ਹੈ।

**੭. ਅਨੁਭਵੀ ਵਿਆਖਿਆ**

ਕਥਾਵਾਚਕ ਦਾ ਗੁਣ ਕੇਵਲ ਗੁਰਬਾਣੀ ਦੀ ਕਥਾ ਹੀ ਕਰਨਾ ਨਹੀਂ, ਬਲਕਿ ਉਸ ਦਾ ਮੁਢਲਾ ਫ਼ਰਜ਼ ਗੁਰਬਾਣੀ ਅਨੁਸਾਰ ਆਪਣੇ ਜੀਵਨ ਨੂੰ ਢਾਲਣਾ ਵੀ ਹੈ। ਇਸ ਦਾ ਕਿਆਸ ਇਸ ਗੱਲ ਤੋਂ ਸਹਿਜੇ ਵੀ ਲਗਾਇਆ ਜਾ ਸਕਦਾ ਹੈ ਕਿ ਅੱਜ ਵੀ ਜਦੋਂ ਕੋਈ ਜਗਿਆਸੂ ਅਨੁਭਵੀ ਕਥਾਕਾਰਾਂ ਦੀ ਕਥਾ ਸੁਣਦਾ ਹੈ ਤਾਂ ਉਸ ਦੀ ਸੁਰਤੀ ਵਿਚ ਗੰਭੀਰਤਾ ਅਤੇ ਸਹਿਜਤਾ ਆਦਿ ਦਾ ਝਲਕਾਰਾ ਦੇਖਣ ਨੂੰ ਮਿਲਦਾ ਹੈ।

*ਬਾਕੀ ਸਫ਼ਾ 83 'ਤੇ*

# ਗੁਰਬਾਣੀ ਵਿਚ ਰੂਹਾਨੀ ਪ੍ਰੇਮ

*-ਡਾ. ਤੇਜਿੰਦਰ ਪਾਲ ਸਿੰਘ**

**ਵਿਸ਼ਾ-ਪ੍ਰਵੇਸ਼**

ਪਿਆਰ ਇਕ ਬੜਾ ਗੁੰਝਲਦਾਰ ਸੰਕਲਪ ਹੈ, ਜਿਸ ਦੀ ਵਿਆਖਿਆ ਸਮੇਂ-ਸਮੇਂ ਅਨੁਸਾਰ ਬਦਲਦੀ ਰਹਿੰਦੀ ਹੈ। ਇਸ ਸ਼ਬਦ ਨੂੰ ਕਈ ਤਰ੍ਹਾਂ ਦੀਆਂ 'ਕੀਮਤਾਂ' (values) ਨਾਲ ਜੋੜਿਆ ਜਾਂਦਾ ਹੈ। ਪਿਆਰ, ਦੇਖ-ਭਾਲ ਅਤੇ ਸਮਰਥਨ ਅਜਿਹੇ ਭਾਵ ਹਨ, ਜਿਹੜੇ ਪਰਸਪਰ ਰਿਸ਼ਤਿਆਂ ਵਿਚ ਆਮ ਦੇਖਣ ਨੂੰ ਮਿਲਦੇ ਹਨ, ਪਰੰਤੂ ਅਜੋਕੇ ਸਮੇਂ ਦੌਰਾਨ ਕਰੋਨਾ ਮਹਾਂਮਾਰੀ ਕਾਰਨ ਇਹ ਮਨੋ-ਭਾਵ ਨਿੱਜੀ ਅਤੇ ਸਮਾਜਿਕ ਪੱਧਰ 'ਤੇ ਮਨਫੀ ਹੁੰਦਾ ਦੇਖਿਆ ਗਿਆ ਹੈ। ਮੌਜੂਦਾ ਸਮੇਂ ਦੌਰਾਨ ਮਨੁੱਖੀ ਜੀਵਨ ਵਿੱਚੋਂ ਨਿਘ ਅਤੇ ਲਗਾਵ ਬਹੁਤ ਸਖ਼ਤੀ ਨਾਲ ਖ਼ਤਮ ਹੋ ਗਏ ਹਨ। ਕਰੋਨਾ ਮਹਾਂਮਾਰੀ ਦੌਰਾਨ ਮਨੁੱਖ ਐਨਾ ਭੈ-ਭੀਤ ਹੋਇਆ ਦਿਖਾਈ ਦਿੱਤਾ, ਜਿਸ ਨੇ ਆਪਣੇ ਅਜ਼ੀਜ਼ਾਂ ਦੀਆਂ ਲਾਸ਼ਾਂ ਦੇ ਅੰਤਮ ਸਸਕਾਰ ਤਕ ਨਾ ਕੀਤੇ। ਆਪਣੇ ਆਪ ਨੂੰ ਕਰੋਨਾ ਮਹਾਂਮਾਰੀ ਦੇ ਮਾਰੂ ਹਮਲੇ ਤੋਂ ਬਚਾਉਣ ਲਈ ਮਨੁੱਖ ਜਾਤੀ ਦਾ ਇਕ ਸ੍ਵੈ-ਕੇਂਦਰਿਤ ਉਦੇਸ਼ ਬਣ ਗਿਆ। ਜ਼ਿਕਰਯੋਗ ਹੈ ਕਿ ਜਦੋਂ ਵੀ ਕਿਸੇ ਰਿਸ਼ਤੇ ਵਿਚ ਚੁਣੌਤੀਆਂ ਆਉਂਦੀਆਂ ਹਨ ਤਾਂ ਇਸ ਰਿਸ਼ਤੇ ਨੂੰ ਸੁਰੱਖਿਅਤ ਰੱਖਣ ਲਈ ਇਕ ਨਿਯਮਤ ਤਰੀਕਾ ਹੁੰਦਾ ਹੈ। ਕਰੋਨਾ ਮਹਾਂਮਾਰੀ ਨੇ ਮਨੁੱਖੀ ਰਿਸ਼ਤਿਆਂ ਨੂੰ ਪ੍ਰਭਾਵਿਤ ਜ਼ਰੂਰ ਕੀਤਾ ਹੈ, ਪਰੰਤੂ ਇਸ ਨਾਲ ਇਹ ਤੱਥ ਵੀ ਪ੍ਰਪੱਕ ਹੋਇਆ ਹੈ ਕਿ ਬੇਸ਼ਕ ਦੁਨਿਆਵੀ ਪਿਆਰ ਮਨੁੱਖ ਮਾਤਰ ਲਈ ਜ਼ਰੂਰੀ ਹੈ, ਪਰੰਤੂ ਨਿਰਸੁਆਰਥ ਅਤੇ ਸਦੀਵੀ ਪਿਆਰ ਤਾਂ ਪਰਮਾਤਮਾ ਨਾਲ ਹੀ ਹੋ ਸਕਦਾ ਹੈ।

ਇਸ ਲੇਖ ਵਿਚ ਦੁਨਿਆਵੀ ਅਤੇ ਹਕੀਕੀ ਪ੍ਰੇਮ ਦੀ ਵਿਸਤ੍ਰਿਤ ਵਿਚਾਰ ਪੇਸ਼ ਕੀਤੀ ਗਈ ਹੈ। 'ਪ੍ਰੇਮ' ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੇ ਘੇਰੇ ਵਿਚ ਰੱਖ ਕੇ ਸਮਝਣ ਦਾ ਯਤਨ ਕੀਤਾ ਗਿਆ ਹੈ। ਪ੍ਰੇਮ ਦਾ ਅਧਿਐਨ ਕਰਨ ਸਮੇਂ ਇਸ ਦੇ ਅਰਥ, ਪਰਿਭਾਸ਼ਾ ਅਤੇ ਕਿਸਮਾਂ ਆਦਿ ਦੀ ਵਿਚਾਰ ਕੀਤੀ ਗਈ ਹੈ। ਇਨ੍ਹਾਂ ਦੀ ਵਿਸਤ੍ਰਿਤ ਵਿਚਾਰ ਹੇਠ ਦਿੱਤੇ ਅਨੁਸਾਰ ਹੈ :-

**ਪ੍ਰੇਮ : ਅਰਥ**

ਪ੍ਰੇਮ ਕੋਈ ਚੰਚਲ, ਉਤਾਵਲਾ ਮਨੋ-ਭਾਵ ਨਹੀਂ, ਸਗੋਂ ਪ੍ਰੇਮ ਇਕ ਸ਼ਾਂਤ-ਚਿਤ, ਗੰਭੀਰ, ਸੰਤੋਖਵਾਨ, ਮਨੋ-ਬਿਰਤੀ ਹੈ। ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ ਪ੍ਰੇਮ

**ਅਸਿਸਟੈਂਟ ਪ੍ਰੋਫੈਸਰ (ਧਰਮ ਅਧਿਐਨ) ਯੂਨੀਵਰਸਿਟੀ ਕਾਲਜ, ਮੀਰਾਂਪੁਰ-੧੪੭੧੧੧ (ਪਟਿਆਲਾ)। ਮੋ. ੯੯੮੮੦੦੪੭੩੩*

ਸ਼ਬਦ ਦੇ ਅਰਥ ਹਨ : ਪਿਆਰ ਦਾ ਭਾਵ, ਸਨੇਹ।[1] ਭਾਈ ਵੀਰ ਸਿੰਘ ਜੀ ਅਨੁਸਾਰ ਪ੍ਰੇਮ ਤੋਂ ਭਾਵ ਹੈ ਪਿਆਰ, ਪ੍ਰੀਤੀ ਅਤੇ ਸਨੇਹ।[2] ਡਾ. ਜਸਵੰਤ ਸਿੰਘ ਨੇਕੀ ਨੇ ਪ੍ਰੇਮ ਨੂੰ ਸੰਸਕ੍ਰਿਤ ਭਾਸ਼ਾ ਦੀ ਸੰਗਿਆ ਦੱਸਦੇ ਹੋਏ ਇਸ ਦਾ ਅਰਥ ਪਿਆਰ ਕੀਤਾ ਹੈ।[3]

## ਪ੍ਰੇਮ : ਪਰਿਭਾਸ਼ਾ

ਪ੍ਰੇਮ ਇਕ ਅਹਿਸਾਸ ਹੈ, ਜਿਸ ਨੂੰ ਪਰਿਭਾਸ਼ਿਤ ਕਰਨਾ ਸੁਖੈਨ ਕਾਰਜ ਨਹੀਂ। ਫਿਰ ਵੀ ਵੱਖੋ-ਵੱਖ ਵਿਦਵਾਨਾਂ ਨੇ ਆਪੋ-ਆਪਣੀ ਬੁੱਧੀ ਦੇ ਆਧਾਰ 'ਤੇ ਪ੍ਰੇਮ ਨੂੰ ਪਰਿਭਾਸ਼ਿਤ ਕੀਤਾ ਹੈ, ਜਿਵੇਂ ਗਿ. ਮਨੀ ਸਿੰਘ ਜੀ ਅਨੁਸਾਰ ਪ੍ਰੇਮ ਤੋਂ ਭਾਵ ਹੈ ਦਿਲ ਨੂੰ ਭਾਉਣਾ। ਉਨ੍ਹਾਂ ਦਾ ਮੰਨਣਾ ਹੈ ਕਿ ਦੋ ਰੂਹਾਂ ਤੇ ਇਕ ਖਿਆਲ, ਦੋ ਦਿਲ ਤੇ ਇਕ ਆਵਾਜ਼ ਦਾ ਨਾਮ ਪ੍ਰੇਮ ਹੈ।[4] ਡਾ ਤਾਰਨ ਸਿੰਘ ਦੀ ਦ੍ਰਿਸ਼ਟੀ ਵਿਚ ਪ੍ਰੇਮ ਇਕ ਐਸਾ ਅੰਸ਼ ਹੈ, ਜਿਹੜਾ ਕਰਮ, ਗਿਆਨ ਤੇ ਯੋਗ ਵਿਚ ਸੁਤੇ ਸਿਧ ਸ਼ਾਮਲ ਹੈ। ਡਾ ਗੁਰਭਗਤ ਸਿੰਘ 'ਨੇਹੁ' ਦੀ ਆਸ਼ਿਕੀ ਜਾਂ ਦੈਵੀ ਆਸ਼ਿਕੀ ਦੇ ਸੰਕੇਤ ਨਾਲ ਵਿਆਖਿਆ ਕਰਦੇ ਹਨ।[5]

## ਪ੍ਰੇਮ : ਕਿਸਮਾਂ

ਵਿਦਵਾਨਾਂ ਨੇ ਪਿਆਰ ਦੀਆਂ ਹੇਠ ਲਿਖੀਆਂ ਚਾਰ ਕਿਸਮਾਂ ਦਰਸਾਈਆਂ ਹਨ:

### i) ਅਸਰ-ਰਸੂਖ

ਪਹਿਲੀ ਕਿਸਮ ਦੀ ਪ੍ਰੀਤ ਕਿਸੇ ਅਸਰ ਕਾਰਨ ਹੁੰਦੀ ਹੈ। ਅਸਰ ਰਹਿਣ ਤਕ ਵਿਅਕਤੀ ਦੀ ਮੁਹੱਬਤ ਬਣੀ ਰਹਿੰਦੀ ਹੈ, ਅਸਰ ਖਤਮ ਹੋਣ 'ਤੇ ਪ੍ਰੀਤ ਵੀ ਖਤਮ ਹੋ ਜਾਂਦੀ ਹੈ। ਭਾਵ ਅਜਿਹੀ ਕਚੀ ਪ੍ਰੀਤ ਕੇਵਲ ਮਤਲਬ ਦੀ ਹੁੰਦੀ ਹੈ। ਦੁਨੀਆਂ ਦੀਆਂ ਪ੍ਰੀਤਾਂ ਇਸੇ ਸ਼੍ਰੇਣੀ ਵਿਚ ਆਉਂਦੀਆਂ ਹਨ।

### ii) ਕਰਮ

ਦੂਜੀ ਕਿਸਮ ਦਾ ਪਿਆਰ ਕਿਸੇ ਕਰਮ ਕਰਕੇ ਹੁੰਦਾ ਹੈ। ਕਰਮ ਖਤਮ ਹੋਣ 'ਤੇ ਪ੍ਰੀਤ ਵੀ ਮੁੱਕ ਜਾਂਦੀ ਹੈ। ਇਸ ਪਿਆਰ ਦੇ ਦੁਨਿਆਵੀ ਪੱਧਰ 'ਤੇ ਕਈ ਉਦਾਹਰਨ ਦਿੱਤੇ ਜਾ ਸਕਦੇ ਹਨ, ਜਿਵੇਂ ਕਿਸੇ ਵਿਅਕਤੀ ਤੋਂ ਸਾਰਾ ਦਿਨ ਕੰਮ ਲਿਆ ਜਾਏ, ਪਰ ਜੇਕਰ ਉਸਦਾ ਕੋਈ ਸਰੀਰਕ ਅੰਗ ਖੜ ਜਾਵੇ ਜਾਂ ਸਰੀਰ ਰੋਗੀ ਹੋ ਜਾਵੇ ਤਾਂ ਉਸ ਪ੍ਰਤੀ ਦੂਜਿਆਂ ਦਾ ਸਨੇਹ ਨਹੀਂ ਰਹਿੰਦਾ। ਗੁਰਬਾਣੀ ਵਿਚ ਵੀ ਇਸ ਨੁਕਤੇ ਨੂੰ ਇਉਂ ਦਰਸਾਇਆ ਹੈ:

*ਮਨਮੁਖਾ ਕੇਰੀ ਦੋਸਤੀ ਮਾਇਆ ਕਾ ਸਨਬੰਧੁ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੯੫੯)*

### iii) ਗੁਣ

ਤੀਜੀ ਪ੍ਰੀਤ ਗੁਣ ਕਰਕੇ ਕੀਤੀ ਜਾਂਦੀ ਹੈ। ਕਿਸੇ ਵਿਅਕਤੀ ਵਿਸ਼ੇਸ਼ ਵਿੱਚੋਂ ਗੁਣ ਦੀ ਅਣਹੋਂਦ ਹੋਣ ਕਾਰਨ, ਉਸ ਨਾਲ ਪਾਈ ਪ੍ਰੀਤ ਵੀ ਖਤਮ ਹੋ ਜਾਂਦੀ ਹੈ।

ਮਿਸਾਲ ਵਜੋਂ, ਇਸਤਰੀ ਦਾ ਸੁਹੱਪਣ ਖਤਮ ਹੋਣ ਕਾਰਨ, ਉਸ ਨਾਲ ਪ੍ਰੀਤ ਵੀ ਖਤਮ ਹੋ ਜਾਂਦੀ ਹੈ।

**iv) ਜਾਤੀ ਪ੍ਰੀਤ**

ਚੌਥੀ ਕਿਸਮ ਦੀ ਪ੍ਰੀਤ 'ਜਾਤੀ' ਪ੍ਰੀਤ ਹੈ, ਜਿਹੜੀ ਕਿਸੇ ਅਸਰ, ਕਰਮ ਜਾਂ ਗੁਣ ਕਰਕੇ ਨਹੀਂ ਹੁੰਦੀ। ਅਜਿਹੀ ਮੁਹੱਬਤ ਦੀ ਨਿਸ਼ਾਨੀ ਇਕੋ ਹੈ ਕਿ ਪ੍ਰੀਤ ਕਰਨ ਵਾਲੇ ਨੂੰ ਇਸ ਦੀ ਵਜ੍ਹਾ ਪਤਾ ਨਹੀਂ ਹੁੰਦੀ। ਉਸ ਅੰਦਰ ਦੁਨਿਆਵੀ ਲਾਭ ਜਾਂ ਹਾਨੀ ਬਾਰੇ ਕੋਈ ਫਿਕਰ ਨਹੀਂ ਹੁੰਦਾ, ਉਸ ਦੇ ਅੰਦਰ ਕੇਵਲ ਮੁਹੱਬਤ ਹੀ ਮੁਹੱਬਤ ਹੁੰਦੀ ਹੈ। ਇਹ ਪਿਆਰ ਦੀ ਕਿਸਮ ਬਾਕੀ ਸਭ ਕਿਸਮਾਂ ਨਾਲੋਂ ਵੱਡੀ ਹੈ। ਇਸ ਦਾ ਸੰਬੰਧ ਜਾਤ, ਭਾਵ ਸ਼ਖ਼ਸੀਅਤ ਨਾਲ ਹੈ। ਐਸੀ ਪ੍ਰੀਤ ਮਰਨ ਉਪਰੰਤ ਵੀ ਖਤਮ ਨਹੀਂ ਹੁੰਦੀ। ਇਸ ਕਿਸਮ ਦਾ ਪਿਆਰ ਕੇਵਲ ਅਕਾਲ ਪੁਰਖ ਵਾਹਿਗੁਰੂ ਨਾਲ ਹੀ ਹੋ ਸਕਦਾ ਹੈ। ਪ੍ਰੀਤਮ ਦਾ ਪ੍ਰਭੂ ਨਾਲ ਪਿਆਰ ਹੋਣ ਕਾਰਨ, ਪਰਮਾਤਮਾ ਦੇ ਅਸਰ, ਕਰਮ ਅਤੇ ਗੁਣ ਆਦਿ ਪ੍ਰੇਮੀ ਨੂੰ ਪਿਆਰੇ ਲਗਦੇ ਹਨ। ਪਰਮਾਤਮਾ ਦੇ ਸੁੰਦਰ ਸਰਗੁਣ ਸਰੂਪ 'ਤੇ ਪ੍ਰੇਮੀ ਮਰਦਾ ਹੈ, ਉਸ ਦੇ ਕੀਤੇ ਕੰਮਾਂ 'ਤੇ ਉਹ ਕੁਰਬਾਨ ਜਾਂਦਾ ਹੈ।

**ਪ੍ਰੇਮ : ਮਜ਼ਾਜ਼ੀ ਤੇ ਹਕੀਕੀ**

ਪ੍ਰੇਮ ਦੀਆਂ ਉਕਤ ਕਿਸਮਾਂ ਨੂੰ ਦੋ ਪ੍ਰਕਾਰ ਵਿਚ ਵੰਡਿਆ ਜਾ ਸਕਦਾ ਹੈ- ਮਜ਼ਾਜ਼ੀ ਤੇ ਹਕੀਕੀ। ਇਨ੍ਹਾਂ ਦੀ ਵਿਸਤ੍ਰਿਤ ਵਿਚਾਰ ਹੇਠ ਦਿੱਤੇ ਅਨੁਸਾਰ ਹੈ :

**ਪ੍ਰੇਮ : ਮਜ਼ਾਜ਼ੀ**

ਮਜ਼ਾਜ਼ੀ ਪ੍ਰੇਮ ਬਨਾਵਟੀ ਹੁੰਦਾ ਹੈ, ਜਿਹੜਾ ਦੋ ਦਿਲਾਂ ਵਿਚ ਕਿਸੇ ਸਵਾਰਥ, ਕਰਮ ਜਾਂ ਕਾਰਨ ਕਰਕੇ ਹੁੰਦਾ ਹੈ। ਕਈ ਵਾਰ ਮਜ਼ਾਜ਼ੀ ਤੇ ਹਕੀਕੀ ਪ੍ਰੇਮ ਨੂੰ ਇਕ ਸਮਝਦੇ ਹੋਏ ਮਜ਼ਾਜ਼ੀ ਪ੍ਰੇਮ ਨੂੰ ਹਕੀਕੀ ਦੀ ਪਹਿਲੀ ਪਉੜੀ ਦਰਸਾਇਆ ਜਾਂਦਾ ਹੈ, ਪਰੰਤੂ ਅਜਿਹਾ ਕਰਨਾ ਠੀਕ ਨਹੀਂ। ਮਜ਼ਾਜ਼ੀ ਪ੍ਰੇਮ, ਸਰੀਰਕ ਸੁੰਦਰਤਾ ਜਾਂ ਗੁਣਾਂ ਨੂੰ ਦੇਖ ਕੇ ਕੀਤਾ ਜਾਂਦਾ ਹੈ। ਮਜ਼ਾਜ਼ੀ ਇਸ਼ਕ ਬੱਚੇ, ਇਸਤਰੀ, ਪ੍ਰੇਮਿਕਾ, ਮਿੱਤਰ, ਦੌਲਤ ਤੇ ਪਦਾਰਥਾਂ ਦਾ ਇਸ਼ਕ ਹੋ ਸਕਦਾ ਹੈ। ਸਰੀਰਕ ਪ੍ਰੇਮ, ਮਨੁੱਖ ਨੂੰ ਗੁਮਰਾਹ ਕਰ ਦਿੰਦਾ ਹੈ। ਮਰਦ ਦਾ ਇਸਤਰੀ ਪ੍ਰਤੀ ਪਿਆਰ, ਪ੍ਰੇਮ ਨਹੀਂ। ਇਹ ਪਿਆਰ ਦਾ ਬਹੁਤ ਧੁੰਦਲਾ ਜਿਹਾ ਪਰਛਾਵਾਂ ਹੈ। ਮਾਤਾ-ਪਿਤਾ ਦਾ ਆਪਣੀ ਔਲਾਦ ਪ੍ਰਤੀ ਪਿਆਰ, 'ਪ੍ਰੇਮ' ਦੇ ਪਵਿੱਤਰ ਮੰਦਰ ਦੀ ਦਹਿਲੀਜ਼ ਮਾਤਰ ਹੈ। ਅਜਿਹਾ ਪ੍ਰੇਮ, ਪ੍ਰੇਮ ਨਹੀਂ ਹੁੰਦਾ, ਇਹ ਖੁਦਗਰਜ਼ੀ ਹੁੰਦੀ ਹੈ। ਇਸ ਤਰ੍ਹਾਂ ਦੇ ਪ੍ਰੇਮ ਨੂੰ 'ਮੋਹ' ਦਾ ਰੂਪ ਕਿਹਾ ਜਾ ਸਕਦਾ ਹੈ। ਇਹ ਪਿਆਰ ਦੁੱਖ ਦਾ ਕਾਰਨ ਬਣਦਾ ਹੈ। ਮੀਰਦਾਦ ਦੇ ਕਹਿਣ ਅਨੁਸਾਰ ਜਦੋਂ ਤਕ ਕੁੱਲ ਕਾਇਨਾਤ ਇੱਕ ਦੂਜੇ ਦੀ ਪ੍ਰੇਮੀ ਨਹੀਂ ਬਣ ਜਾਂਦੀ, ਉਦੋਂ ਤਕ ਉਨ੍ਹਾਂ ਨੂੰ 'ਪਿਆਰ' ਦਾ ਪਵਿੱਤਰ ਸ਼ਬਦ ਮੂੰਹੋਂ ਉਚਾਰਨ ਦਾ ਕੋਈ ਹੱਕ ਨਹੀਂ, ਕਿਉਂਕਿ ਅਜਿਹਾ ਕਰਨਾ ਪਰਮਾਤਮਾ ਦੀ ਬੇਅਦਬੀ ਹੈ।[੬]

ਵਰਣਨਯੋਗ ਹੈ ਕਿ ਪ੍ਰੇਮ ਨੂੰ ਕਈ ਵਾਰ ਕਾਮ ਚੇਸ਼ਟਾ ਅਧੀਨ ਵਿਚਾਰਿਆ ਜਾਂਦਾ ਹੈ, ਪਰੰਤੂ ਅਜਿਹਾ ਵਿਚਾਰ ਦਰੁੱਸਤ ਨਹੀਂ। ਪ੍ਰੇਮ ਕੋਈ ਕਾਮੁਕ ਖਿੱਚ ਨਹੀਂ। ਕਾਮ ਵਾਸ਼ਨਾ ਵਿਚ ਕੇਵਲ ਸਰੀਰਕ ਖਿੱਚ ਹੁੰਦੀ ਹੈ, ਜਦਕਿ ਪ੍ਰੇਮ ਸਤੋ ਗੁਣੀ ਵਰਤਾਰਾ ਹੈ। ਕਾਮ, ਨਿੱਜੀ ਸਰੀਰਕ ਸੁਖ ਚਾਹੁੰਦਾ ਹੈ, ਪ੍ਰੇਮ ਪਰ-ਸੁਖ ਲੋਚਦਾ ਹੈ। ਕਾਮ ਦਾ ਸੁਆਦ ਨਿਮਖ *(ਨਿਮਖ ਕਾਮ ਸੁਆਦ ਕਾਰਣਿ ਕੋਟਿ ਦਿਨਸ ਦੁਖੁ ਪਾਵਹਿ)* ਦਾ ਹੁੰਦਾ ਹੈ, ਜਦੋਂ ਕਿ ਪ੍ਰੇਮ ਸਦੀਵੀਂ ਹੁੰਦਾ ਹੈ। ਕਾਮ ਮਨੁੱਖੀ ਸ਼ਖਸੀਅਤ ਨੂੰ ਵਿਗਾੜਦਾ ਹੈ, ਪ੍ਰੇਮ ਵਿਸਮਾਦੀ ਬਣਾਉਂਦਾ ਹੈ। ਕਾਮੀ ਮਨੁੱਖ, ਕਾਮ ਦੀ ਪੂਰਤੀ ਲਈ ਤੜਪਦਾ ਹੈ, ਪ੍ਰੇਮੀ ਨੂੰ ਸੱਚਾ ਪ੍ਰੇਮ ਹੋਣ ਕਾਰਨ, ਪ੍ਰੀਤਮ ਨਾ ਵੀ ਪ੍ਰਾਪਤ ਹੋਵੇ, ਉਸ ਦਾ ਪ੍ਰੇਮ ਨਹੀਂ ਟੁੱਟਦਾ। ਪ੍ਰਭੂ-ਪ੍ਰੇਮ ਵਿਚ ਪ੍ਰੇਮੀ ਪ੍ਰੀਤਮ ਦੇ ਤਰਲੇ ਪਾਉਂਦਾ ਹੈ, ਉਹ ਪ੍ਰਭੂ ਦੇ ਚਰਨ ਨਹੀਂ ਛੱਡਦਾ, ਭਾਵੇਂ ਉਸ ਦੀ ਜਾਨ ਹੀ ਕਿਉਂ ਨਾ ਚਲੀ ਜਾਵੇ :

*ਮੇਰੀ ਹਰਹੁ ਬਿਪਤਿ ਜਨ ਕਰਹੁ ਸੁਭਾਈ ॥*
*ਚਰਣ ਨ ਛਾਡਉ ਸਰੀਰ ਕਲ ਜਾਈ ॥੨॥*
*ਕਹੁ ਰਵਿਦਾਸ ਪਰਉ ਤੇਰੀ ਸਾਭਾ ॥*
*ਬੇਗਿ ਮਿਲਹੁ ਜਨ ਕਰਿ ਨਾ ਬਿਲਾਂਬਾ ॥੩॥੧॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੩੪੫)*

## ਪ੍ਰੇਮ : ਹਕੀਕੀ

ਪ੍ਰੇਮ ਦੀ ਦੂਜੀ ਕਿਸਮ, ਇਸ਼ਕ ਹਕੀਕੀ ਹੈ, ਜਿਹੜਾ ਕੁਦਰਤੀ ਹੈ। ਇਹ ਪ੍ਰੇਮ ਹਕੀਕਤ, ਭਾਵ ਪਰਮ ਸਚਾਈ ਨਾਲ ਹੁੰਦਾ ਹੈ। ਪ੍ਰੇਮ ਦਾ ਸੰਬੰਧ ਵਿਹਾਰ ਨਾਲ ਹੈ। ਬੇਸ਼ਕ ਵਿਸ਼ਵ-ਧਰਮਾਂ ਨੇ ਪ੍ਰੇਮ ਨੂੰ ਆਪੋ-ਆਪਣੇ ਢੰਗ ਨਾਲ ਪਰਿਭਾਸ਼ਿਤ ਕੀਤਾ ਹੈ, ਪਰੰਤੂ ਪਿਆਰ ਦਾ ਜਿਹੜਾ ਸਰੂਪ ਸਿੱਖ ਧਰਮ ਵਿਚ ਮਿਲਦਾ ਹੈ, ਉਹ ਨਿਰਾਲਾ ਤੇ ਅਦੁੱਤੀ ਹੈ। ਸਿੱਖ ਧਰਮ ਵਿਚ ਪ੍ਰੇਮ ਨੂੰ 'ਨਿਜ' ਤੋਂ ਸ਼ੁਰੂ ਕਰਕੇ ਇਸ ਦੀ ਰਿਸਾਈ ਸਮਾਜ ਅਤੇ ਪਰਮਾਤਮਾ ਤਕ ਕਰਵਾਈ ਗਈ ਹੈ। ਸਮਾਜਿਕ ਪੱਧਰ 'ਤੇ ਮਨੁੱਖਾ ਅਜ਼ਾਦੀ, ਬਰਾਬਰੀ ਅਤੇ ਭਾਈਚਾਰਕ ਸਾਂਝ ਦਾ ਕੇਂਦਰੀ ਧੁਰਾ ਪ੍ਰੇਮ ਹੈ। ਪਰੰਪਰਿਕ ਸਮਾਜਿਕ ਬੰਧਨ ਤੋੜ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਉਨ੍ਹਾਂ ਦੇ ਨੌਂ ਜੋਤਿ-ਸਰੂਪ ਗੁਰੂ ਸਾਹਿਬਾਨ ਨੇ ਸਦੀਆਂ ਤੋਂ ਲਤਾੜੇ ਜਾ ਰਹੇ ਗ਼ਰੀਬਾਂ ਨੂੰ ਪ੍ਰੇਮ ਨਾਲ ਗਲ ਲਾ ਕੇ, ਉਨ੍ਹਾਂ ਨੂੰ ਇੱਜ਼ਤ ਅਤੇ ਸ੍ਵੈ-ਮਾਣ ਨਾਲ ਜਿਉਣਾ ਸਿਖਾਇਆ। ਗੁਰੂ ਸਾਹਿਬਾਨ ਦੀ ਦ੍ਰਿਸ਼ਟੀ ਵਿਚ ਕੋਈ ਬੇਗਾਨਾ ਨਹੀਂ :

*ਸਭੁ ਕੋ ਮੀਤੁ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੬੭੧)*

ਅਸਲ ਵਿਚ ਗੁਰੂ ਸਾਹਿਬਾਨ ਦੇ ਮਤਿ ਅਨੁਸਾਰ ਕੋਈ ਦੂਜਾ ਹੈ ਹੀ ਨਹੀਂ :

*ਸਾਹਿਬੁ ਮੇਰਾ ਏਕੋ ਹੈ॥*
*ਏਕੋ ਹੈ ਭਾਈ ਏਕੋ ਹੈ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੩੫੦)*

ਅਕਾਦਮਿਕ ਪੱਧਰ 'ਤੇ ਵਰਤੇ ਜਾਂਦੇ ਸ਼ਬਦ 'ਅਦਰ' (Other), ਜਿਸ ਤੋਂ ਭਾਵ ਹੈ 'ਪਰ/ਪਰਾਇਆ', ਦੀ ਸਿੱਖ ਧਰਮ ਵਿਚ ਕੋਈ ਹੈਸੀਅਤ ਨਹੀਂ। ਪ੍ਰੋ. ਪੂਰਨ ਸਿੰਘ ਅਨੁਸਾਰ, "ਸਿੱਖ ਧਰਮ ਵਿਚ 'ਦੂਜਾ ਭਾਵ' ਦੇਖਣਾ ਪਾਪ ਹੈ" (To see other is Sin in Sikhism)। ਅਕਾਲ ਪੁਰਖ ਪਰਮਾਤਮਾ ਦੇ ਪ੍ਰੇਮ ਵਿਚ ਭਿੱਜੇ ਪ੍ਰੇਮੀ ਦੀ 'ਪਰ' ਦੀ ਭਾਵਨਾ ਮੁਕ ਜਾਂਦੀ ਹੈ। ਇਸ ਅਵਸਥਾ ਵਿਚ ਦੂਜਿਆਂ ਲਈ ਪ੍ਰੇਮੀ ਆਪਣਾ ਆਪ ਕੁਰਬਾਨ ਕਰ ਦਿੰਦਾ ਹੈ। ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਅਜਿਹੇ ਪ੍ਰੇਮ ਦੀ ਸਾਖੀ ਭਰਦੀ ਹੈ।

ਡੂੰਘਾਈ ਨਾਲ ਵਿਚਾਰਿਆਂ ਪਤਾ ਚਲਦਾ ਹੈ ਕਿ 'ਪਰ' ਦੀ ਭਾਵਨਾ ਹਉਮੈਂ ਕਰਕੇ ਹੈ। ਪਰਮਾਤਮਾ ਦੇ ਮਨੁੱਖ ਵਿਚ ਹਉਮੈਂ ਦਾ ਹੀ ਪਰਦਾ ਹੈ। ਗੁਰਬਾਣੀ ਵਿਚ ਹਉਮੈਂ ਨੂੰ ਤਿਤਲੀ ਦੇ ਬਾਰੀਕ ਖੰਭਾਂ ਵਰਗੇ ਪਰਦੇ ਰਾਹੀਂ ਸੰਕੇਤਿਆ ਗਿਆ ਹੈ :

*ਭਾਂਭੀਰੀ ਕੇ ਪਾਤ ਪਰਦੋ ਬਿਨੁ ਪੇਖੇ ਦੂਰਾਇਓ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੬੨੪)*

ਪਰਮਾਤਮਾ ਦੇ ਮਨੁੱਖ ਦਰਮਿਆਨ ਪਏ ਇਸ ਪਰਦੇ ਦੀ ਤਰ੍ਹਾਂ ਮਨੁੱਖ ਤੇ ਮਨੁੱਖ ਵਿਚ ਵੀ ਹਉਮੈਂ ਦਾ ਪਰਦਾ ਹੈ। ਹਉਮੈਂ ਬਹੁਤੀ ਵਾਰ ਲੈਣਾ ਚਾਹੁੰਦੀ ਹੈ, ਜਦੋਂ ਕਿ ਪ੍ਰੇਮ ਦੇਣ ਦਾ ਨਾਮ ਹੈ।

ਸਿੱਖ ਧਰਮ, ਪ੍ਰੇਮ-ਮਾਰਗ ਦ੍ਰਿੜ੍ਹ ਕਰਵਾਉਂਦਾ ਹੈ। ਹਠ-ਯੋਗ ਦਾ ਸਿੱਖ ਧਰਮ ਵਿਚ ਖੰਡਨ ਕੀਤਾ ਗਿਆ ਹੈ। ਪ੍ਰੇਮਾ-ਭਗਤੀ ਰਾਹੀਂ ਪਰਮਾਤਮਾ ਤਕ ਪਹੁੰਚ ਕਰਨ ਬਾਰੇ ਗੁਰਬਾਣੀ ਵਿਚ ਅਨੇਕ ਥਾਂ ਪ੍ਰਵਚਨ ਮਿਲਦੇ ਹਨ। ਸਿੱਖ ਧਰਮ ਵਿਚ ਪ੍ਰੇਮ ਸੰਸਥਾਵਾਂ (ਸੰਗਤ-ਪੰਗਤ, ਅੰਮ੍ਰਿਤ, ਖਾਲਸਾ ਆਦਿ) ਰਾਹੀਂ ਪ੍ਰਗਟ ਹੁੰਦਾ ਹੈ। ਸਿੱਖ ਦਾ ਗੁਰੂ ਨਾਲ ਪ੍ਰੇਮ ਸੰਗਤ ਵਿਚ ਜਾ ਕੇ ਕਥਾ-ਕੀਰਤਨ ਸੁਣਨ ਨਾਲ, ਪੰਗਤ ਵਿਚ ਬੈਠ ਕੇ ਪ੍ਰਸ਼ਾਦਾ ਛਕਣ ਨਾਲ, ਇਕ ਬਾਟੇ ਵਿਚ ਅੰਮ੍ਰਿਤ ਦਾ ਚੂਲਾ ਲੈ ਕੇ ਖਾਲਸਾ ਸਜਣ ਨਾਲ ਬਣ ਆਉਂਦਾ ਹੈ। ਭਗਤ ਕਬੀਰ ਜੀ ਫੁਰਮਾਉਂਦੇ ਹਨ ਕਿ ਜਿਹੜੇ ਵਿਅਕਤੀ ਰੱਬੀ ਪਿਆਰ ਤੇ ਅਨੁਰਾਗ ਗ੍ਰਹਿਣ ਕਰ ਲੈਂਦੇ ਹਨ, ਉਹ ਖਾਲਸ, ਭਾਵ ਪਵਿੱਤਰ ਹੋ ਜਾਂਦੇ ਹਨ :

*ਕਹੁ ਕਬੀਰ ਜਨ ਭਏ ਖਾਲਸੇ ਪ੍ਰੇਮ ਭਗਤਿ ਜਿਹ ਜਾਨੀ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੬੫੫)*

## ਹਕੀਕੀ ਪ੍ਰੇਮ ਦਾ ਵਰਤਾਰਾ

ਪ੍ਰੇਮ ਦਾ ਵਰਤਾਰਾ ਨਿੱਜ ਤੋਂ ਸ਼ੁਰੂ ਹੋ ਕੇ ਪਰਮਾਤਮਾ ਤਕ ਚੱਲਦਾ ਹੈ, ਜਿਸ ਦੀ ਸੰਖੇਪ ਵਿਚਾਰ ਹੇਠ ਦਿੱਤੇ ਅਨੁਸਾਰ ਹੈ :

### i) ਨਿੱਜ ਨਾਲ ਪਿਆਰ

ਪ੍ਰੇਮ-ਸਰੂਪ ਪਰਮਾਤਮਾ ਤਕ ਪਹੁੰਚ ਕਰਨ ਲਈ ਸਰਵ ਪ੍ਰਥਮ ਆਪਣੇ ਆਪ ਨਾਲ ਪ੍ਰੇਮ ਕਰਨਾ ਪੈਂਦਾ ਹੈ, ਭਾਵ ਆਪਣੇ ਸਰੀਰ ਨਾਲ ਪ੍ਰੇਮ ਤੋਂ ਹੀ ਪ੍ਰੇਮ ਦੀ ਅਰੰਭਤਾ

ਹੁੰਦੀ ਹੈ। ਸਰੀਰ ਕਾਰਨ ਹੀ ਮਨੁੱਖ ਦਾ ਇਸ ਸੰਸਾਰ 'ਤੇ ਆਗਮਨ ਹੋਇਆ ਹੈ। ਇਸ ਸਰੀਰ ਨੂੰ ਦੇਵਤੇ ਵੀ ਤਰਸਦੇ ਹਨ :

*ਇਸ ਦੇਹੀ ਕਉ ਸਿਮਰਹਿ ਦੇਵ॥*
*ਸੋ ਦੇਹੀ ਭਜੁ ਹਰਿ ਕੀ ਸੇਵ॥* (ਸ੍ਰੀ ਗੁਰੂ ਗ੍ਰੰਥ ਸਾਹਿਬ, ੧੧੫੯)

ਸੋ, ਇਸ ਸਰੀਰ ਨੂੰ ਪਾਲਣਾ (ਨਾਨਕ ਸੋ ਪ੍ਰਭੁ ਸਿਮਰੀਐ ਤਿਸੁ ਦੇਹੀ ਕਉ ਪਾਲਿ॥) ਪ੍ਰੇਮ ਦੇ ਰਸਤੇ 'ਤੇ ਚੱਲਣ ਲਈ ਪਹਿਲਾ ਕਦਮ ਹੈ। ਕਈ ਵਾਰ ਸਰੀਰ ਨੂੰ ਅਨੇਕਾਂ ਕਸ਼ਟ ਦੇ ਕੇ ਰੱਬ ਤਕ ਪਹੁੰਚਣ ਦਾ ਜਤਨ ਕੀਤਾ ਜਾਂਦਾ ਹੈ, ਜਿਹੜਾ ਕਿ ਗੁਰਮਤਿ ਨੇ ਮੂਲੋਂ ਹੀ ਰੱਦ ਕੀਤਾ ਹੈ। ਪਰਮਾਤਮਾ ਨੂੰ ਪ੍ਰੇਮ ਕਰਨ ਵਾਲੇ ਜਗਿਆਸੂ ਸਰੀਰ ਨੂੰ ਰੱਬੀ ਬਖਸ਼ਿਸ਼ ਸਮਝਦੇ ਹੋਏ, ਇਕ ਸਾਧਨ ਦੀ ਤਰ੍ਹਾਂ ਵਰਤਦੇ ਹਨ। ਅਸਲ ਵਿਚ ਨਿੱਜ ਲਾਲ ਪਿਆਰ ਕਰਕੇ ਹੀ ਦੂਸਰੇ ਨਾਲ ਪ੍ਰੇਮ ਕਰਨ ਦੀ ਜਾਚ ਆਉਂਦੀ ਹੈ। ਮੀਰਦਾਦ ਅਨੁਸਾਰ ਸ੍ਵੈ-ਪਿਆਰ ਤੋਂ ਬਿਨਾਂ ਕੋਈ ਪਿਆਰ ਸੰਭਵ ਨਹੀਂ। ਸਭ ਕੁਝ ਨੂੰ ਆਪਣੇ ਵਿਚ ਸਮਾਅ ਲੈਣ ਵਾਲੇ 'ਸ੍ਵੈ' ਤੋਂ ਕੋਈ 'ਸ੍ਵੈ' ਹਕੀਕੀ ਨਹੀਂ। ਪਰਮੇਸਰ ਇਸ ਲਈ ਸ਼ੁਧ 'ਪਿਆਰ' ਹੈ, ਕਿਉਂਕਿ ਉਹ ਆਪਣੇ ਆਪ ਨੂੰ ਪਿਆਰ ਕਰਦਾ ਹੈ।[੭] ਵਕਤੀ 'ਸ੍ਵੈ' ਨੂੰ ਪਿਆਰ ਕਰਨ ਕਾਰਨ ਮਨੁੱਖ ਦਾ ਪਿਆਰ ਵੀ ਵਕਤੀ ਹੁੰਦਾ ਹੈ।

**ii) ਘਰ ਨਾਲ ਪਿਆਰ**

ਘਰ ਤੋਂ ਭਾਵ ਉਹ ਥਾਂ ਹੈ ਜਿੱਥੇ ਮਨੁੱਖ ਦਾ ਪਿਆਰ ਤੇ ਸਧਰਾਂ ਪਲਦੀਆਂ ਹਨ। ਘਰ ਉਹ ਜਗ੍ਹਾ ਹੈ, ਜਿੱਥੇ ਮਨੁੱਖ ਨੇ ਬਚਪਨ ਵਿਚ ਮਾਂ ਦੀ ਗੋਦ ਦਾ ਨਿਘ, ਪਿਤਾ ਦੀਆਂ ਘੂਰਾਂ, ਭੈਣਾਂ-ਭਰਾਵਾਂ ਦਾ ਪਿਆਰ ਲਿਆ ਹੁੰਦਾ ਹੈ। ਘਰ ਉਹ ਸਥਾਨ ਹੁੰਦਾ ਹੈ, ਜਿੱਥੇ ਜਵਾਨੀ ਵਿਚ ਮਨੁੱਖ ਦਾ ਦਸਾਂ ਨਹੁੰਆਂ ਦੀ ਕਿਰਤ ਕਰ ਕੇ ਸ਼ਾਮ ਨੂੰ ਮੁੜ ਆਉਣ ਨੂੰ ਚਿਤ ਕਰਦਾ ਹੈ। ਅਸਲ ਵਿਚ ਮਨੁੱਖ ਦੀ ਸ਼ਖ਼ਸੀਅਤ ਘਰ ਵਿਚ ਹੀ ਘੜੀ ਜਾਂਦੀ ਹੈ। ਘਰ ਦੇ ਪਿਆਰ ਤੋਂ ਬਿਨਾਂ ਜੀਵਨ ਅਧੂਰਾ ਹੈ।

ਅਸਲ ਧਾਰਮਿਕ ਜੀਵਨ ਦੀ ਨੀਂਹ, ਘਰ ਦੀ ਰਹਿਣੀ-ਬਹਿਣੀ ਵਿਚ ਹੀ ਰੱਖੀ ਜਾਂਦੀ ਹੈ। ਘਰ ਦਾ ਤਿਆਗ ਕਰ ਕੇ ਧਰਮ ਕਮਾਉਣ ਵਾਲੇ ਵਿਅਕਤੀ ਕਦੇ 'ਧਰਮੀ' ਨਹੀਂ ਬਣ ਸਕਦੇ। ਇਸ ਕਾਰਨ ਹੀ ਗੁਰੂ ਸਾਹਿਬਾਨ ਨੇ ਗ੍ਰਿਹਸਥ ਨੂੰ ਪ੍ਰਧਾਨਤਾ ਦਿੱਤੀ ਹੈ। ਮਾਤਾ-ਪਿਤਾ, ਪੁੱਤਰ ਆਦਿ ਸਾਰੇ ਸੰਬੰਧ ਅਕਾਲ ਪੁਰਖ ਵਾਹਿਗੁਰੂ ਦੇ ਬਣਾਏ ਹੋਏ ਹਨ :

*ਮਾਈ ਬਾਪ ਪੁਤ੍ਰ ਸਭਿ ਹਰਿ ਕੇ ਕੀਏ॥*
*ਸਭਨਾ ਕਉ ਸਨਬੰਧੁ ਹਰਿ ਕਰਿ ਦੀਏ॥* (ਸ੍ਰੀ ਗੁਰੂ ਗ੍ਰੰਥ ਸਾਹਿਬ, ੪੯੪)

**iii) ਗੁਰੂ ਨਾਲ ਪਿਆਰ**

ਗੁਰੂ ਅੰਦਰ ਇਕ ਅਲੌਕਿਕ ਖਿੱਚ ਹੁੰਦੀ ਹੈ, ਜਿਹੜੀ ਜਗਿਆਸੂਆਂ ਨੂੰ ਆਪਣੇ

ਵੱਲ ਖਿੱਚਦੀ ਹੈ। ਇਸ ਖਿਚ ਸਦਕਾ ਪ੍ਰੇਮੀ ਆਪਣੇ ਪ੍ਰੀਤਮ ਦੇ ਪ੍ਰੇਮ ਵਿਚ ਭਰਪੂਰ ਰਹਿੰਦਾ ਹੈ। ਗੁਰੂ ਨਾਲ ਪਿਆਰ ਕਰਕੇ ਸਿੱਖ ਉਸ ਦਾ ਰੂਪ ਹੀ ਬਣ ਜਾਂਦਾ ਹੈ। ਦਿਲਚਸਪ ਤੱਥ ਹੈ ਕਿ ਪਰਮਾਤਮਾ ਨੂੰ ਤਾਂ ਅਸੀਂ ਦੇਖਿਆ ਨਹੀਂ, ਜਿਸ ਕਾਰਨ ਉਸ ਨਾਲ ਪਿਆਰ ਕਰਨਾ ਕਠਿਨ ਜਾਪਦਾ ਹੈ, ਪਰੰਤੂ ਗੁਰੂ ਉਸ ਦੇ ਪਿਆਰ ਦਾ ਜ਼ਾਹਰਾ ਰੂਪ ਹੈ। ਸਿੱਖ ਦੇ ਦਿਲ ਵਿਚ ਜਿਉਂ-ਜਿਉਂ ਗੁਰੂ ਦੀ ਮੁਹੱਬਤ ਪ੍ਰਾਪਤ ਹੋਈ ਜਾਂਦੀ ਹੈ, ਤਿਉਂ-ਤਿਉਂ ਗੁਰੂ ਦਾ ਧਿਆਨ ਉਸ ਦੇ ਹਿਰਦੇ ਵਿਚ ਟਿਕੀ ਜਾਂਦਾ ਹੈ।

ਸ੍ਰੀ ਗੁਰੂ ਅੰਗਦ ਦੇਵ ਜੀ ਅਨੁਸਾਰ ਜੇਕਰ 'ਪ੍ਰੇਮ' ਦੇ ਰਸਤੇ ਵਿਚ ਕਿਸੇ ਕਿਸਮ ਦੀ ਰੁਕਾਵਟ ਵੀ ਆਉਂਦੀ ਹੈ ਤਾਂ ਉਸ ਨੂੰ ਆਪਣੇ 'ਨੇਮ' ਤੋਂ ਪਿੱਛੇ ਨਹੀਂ ਹਟਣਾ ਚਾਹੀਦਾ। ਗੁਰੂ ਸਾਹਿਬ ਕਹਿੰਦੇ ਹਨ ਕਿ ਜੇ ਮੀਂਹ ਪੈਂਦਾ ਹੋਵੇ ਅਤੇ ਕੰਬਲੀ ਭਿੱਜ ਜਾਵੇ ਤਾਂ ਵੀ ਉਸ 'ਪ੍ਰੇਮੀ' ਨੂੰ ਮਿਲਣਾ ਜ਼ਰੂਰੀ ਹੈ, ਨਹੀਂ ਤਾਂ 'ਨੇਹੁ' ਟੁੱਟ ਜਾਂਦਾ ਹੈ। ਇਹ ਪ੍ਰੇਮੀ ਦੀ ਪ੍ਰਪੱਕਤਾ ਦਾ ਸੂਚਕ ਹੈ। ਇਹ 'ਪ੍ਰੇਮੀ' ਦੇ ਰਿਸ਼ਤੇ ਦੀ ਜ਼ਿੰਮੇਵਾਰੀ ਹੈ। ਗੁਰ ਫੁਰਮਾਨ ਹੈ :

*ਭਿਜਉ ਸਿਜਉ ਕੰਬਲੀ ਅਲਹ ਵਰਸਉ ਮੇਹੁ॥*
*ਜਾਇ ਮਿਲਾ ਤਿਨਾ ਸਜਣਾ ਤੁਟਉ ਨਾਹੀ ਨੇਹੁ॥(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੭੯)*

### iv) ਪਰਮਾਤਮਾ ਨਾਲ ਪਿਆਰ

ਮਨੁੱਖ ਦਾ ਪਰਮ ਉਦੇਸ਼ ਹੀ ਆਪਣੀ ਆਤਮਾ ਨੂੰ ਸਦਾ ਥਿਰ ਰਹਿਣ ਵਾਲੇ ਪਰਮਾਤਮਾ ਨਾਲ ਜੋੜ ਕੇ ਆਪਣੀ ਕਲਿਆਣ ਕਰਨਾ ਹੈ। ਇਸ ਦੀ ਪੂਰਤੀ ਪ੍ਰਭੂ-ਪ੍ਰੇਮ ਦੁਆਰਾ ਹੀ ਸੰਭਵ ਹੈ। ਇਸ ਲਈ ਪ੍ਰੇਮੀ ਦੀ ਪ੍ਰੀਤ ਸੱਚੀ ਹੋਣੀ ਚਾਹੀਦੀ ਹੈ। ਟੁੱਟ ਜਾਣ, ਰਸਤੇ ਵਿਚ ਰਹਿ ਜਾਣ, ਓੜਕ ਨਾ ਨਿੱਭ ਸਕਣ ਵਾਲੀ ਪ੍ਰੀਤ ਕੱਚੀ ਹੁੰਦੀ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਫੁਰਮਾਉਂਦੇ ਹਨ ਕਿ ਮੁਸਾਫਰ ਨਾਲ ਨੇਹੁ ਲਾ ਕੇ ਕੁਝ ਵੀ ਪਲੇ ਨਹੀਂ ਪੈਂਦਾ। ਉਹ ਤੁਰ ਜਾਂਦਾ ਹੈ ਤੇ ਉਸ ਦਾ ਪਿਆਰ ਵੀ ਨਾਲ ਹੀ ਚਲਾਇਮਾਨ ਹੋ ਜਾਂਦਾ ਹੈ।

ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਦ੍ਰਿਸ਼ਟੀ ਵਿਚ ਪਰਵਾਰਕ ਮੈਂਬਰ, ਭੈਣ, ਭਰਾ, ਇਸਤਰੀ, ਪੁੱਤਰ, ਮਿੱਤਰ, ਆਦਿ ਸਭ ਨਿੱਜੀ ਸੁਆਰਥ ਨਾਲ ਜੁੜੇ ਹੋਏ ਹਨ, ਜਿਸ ਕਾਰਨ ਇਨ੍ਹਾਂ ਦੀ ਪ੍ਰੀਤ ਵੀ ਝੂਠੀ ਹੈ :

*ਜਗਤ ਮੈ ਝੂਠੀ ਦੇਖੀ ਪ੍ਰੀਤਿ॥*
*ਅਪਨੇ ਹੀ ਸੁਖ ਸਿਉ ਸਭ ਲਾਗੇ ਕਿਆ ਦਾਰਾ ਕਿਆ ਮੀਤ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੫੩੬)*

ਭਗਤ ਸ਼ੇਖ ਫਰੀਦ ਜੀ ਅਨੁਸਾਰ ਸੰਸਾਰੀ ਪ੍ਰੀਤ ਇਕ ਟੁੱਟੇ ਛਪਰ ਵਾਂਗ ਹੈ। ਮੀਂਹ ਸਮੇਂ ਇਹ ਸਹਾਈ ਨਹੀਂ ਹੁੰਦਾ। ਇਸੇ ਤਰ੍ਹਾਂ ਮਤਲਬ-ਪ੍ਰਸਤ ਲੋਕ, ਬਚਾਓ ਦਾ ਕੋਈ ਰਾਹ ਨਹੀਂ ਰਹਿਣ ਦਿੰਦੇ। ਲੋੜ ਪੈਣ 'ਤੇ ਪ੍ਰੇਮ ਪਾ ਲੈਂਦੇ ਹਨ,

ਪੂਰੀ ਹੋਣ 'ਤੇ ਪ੍ਰੇਮ ਤੋੜ ਦਿੰਦੇ ਹਨ :

*ਫਰੀਦਾ ਜਾ ਲਬੁ ਤਾ ਨੇਹੁ ਕਿਆ ਲਬੁ ਤ ਕੂੜਾ ਨੇਹੁ॥*
*ਕਿਚਰੁ ਝਤਿ ਲਘਾਈਐ ਛਪਰਿ ਤੁਟੈ ਮੇਹੁ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੭੮)*

ਇਸ ਕਰਕੇ ਕੇਵਲ ਤੇ ਕੇਵਲ ਰੱਬੀ ਪ੍ਰੀਤ ਹੀ ਸੱਚੀ ਹੈ, ਜਿਹੜੀ ਅੰਤ ਤਕ ਨਿਭਦੀ ਹੈ। ਪਰਮਾਤਮਾ ਨਾਲ ਸੱਚੀ ਪ੍ਰੀਤ ਪਾਉਣ ਲਈ, ਉਸ ਦੀ ਭਗਤੀ ਕਰਨੀ ਜ਼ਰੂਰੀ ਹੈ ਅਤੇ ਭਗਤੀ ਲਈ ਪ੍ਰੇਮ ਆਵਸ਼ਕ ਹੈ :

*ਮਨ ਰੇ ਕਿਉ ਛੂਟਹਿ ਬਿਨੁ ਪਿਆਰ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੬੦)*

ਸੱਚਾ ਪ੍ਰੇਮ ਉਹੀ ਹੁੰਦਾ ਹੈ, ਜਿਸ ਦੀ ਤਹਿ ਵਿਚ ਕੋਈ ਸਵਾਰਥ ਨਹੀਂ ਹੁੰਦਾ। ਪਰਮਾਤਮਾ ਲੋਕਾਈ ਨੂੰ ਨਿਰਸੁਆਰਥ ਹੋ ਕੇ ਪਿਆਰ ਕਰਦਾ ਹੈ। ਇਸ ਲਈ ਮਨੁੱਖ ਦਾ ਪ੍ਰੇਮ ਵੀ ਬੇਗਰਜ਼ ਹੋਣਾ ਚਾਹੀਦਾ ਹੈ। ਪ੍ਰੇਮ ਇਕ ਰੱਬੀ ਦਾਤ ਹੈ। ਪਿਆਰ ਹੀ ਪਰਮੇਸਰ ਦਾ ਵਿਧਾਨ ਹੈ। ਪ੍ਰੇਮ ਦੀ ਮਹੱਤਤਾ ਇਸ ਕਾਰਨ ਵੀ ਹੈ ਕਿ ਪਰਮਾਤਮਾ ਖੁਦ ਪ੍ਰੇਮ ਸਰੂਪ ਹੈ :

*ਆਪੇ ਪ੍ਰੀਤਿ ਪ੍ਰੇਮ ਪਰਮੇਸੁਰੁ ਕਰਮੀ ਮਿਲੈ ਵਡਾਈ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੩੦)*

ਗੁਰੂ-ਪਿਆਰ ਸਦਕਾ ਸਿੱਖ ਅਕਾਲ ਪੁਰਖ, ਸਾਧਸੰਗਤ ਅਤੇ ਮਨੁੱਖ ਮਾਤਰ ਨਾਲ ਪ੍ਰੇਮ ਕਰਨਾ ਸਿੱਖਦਾ ਹੈ। ਗੁਰੂ ਨਾਲ ਕੀਤਾ ਪ੍ਰੇਮ ਵਾਹਿਗੁਰੂ ਤਕ ਪਹੁੰਚ ਕਰਵਾਉਂਦਾ ਹੈ। ਵਾਹਿਗੁਰੂ ਦੀ ਪ੍ਰੇਮਾ ਭਗਤੀ ਆਤਮਿਕ ਸ਼ਾਂਤੀ ਪ੍ਰਦਾਨ ਕਰਦੀ ਹੈ ਅਤੇ ਸਾਧ-ਸੰਗਤ ਦਾ ਪਿਆਰ ਜਗਿਆਸੂ ਵਿਚ ਸ਼ੁਭ ਗੁਣ ਪੈਦਾ ਕਰਦਾ ਹੈ। ਇਸੇ ਤਰ੍ਹਾਂ ਪ੍ਰਾਣੀ ਮਾਤਰ ਨਾਲ ਪਿਆਰ ਕਰਨਾ, ਪਰਮਾਤਮਾ ਨਾਲ ਹੀ ਪਿਆਰ ਕਰਨ ਦੇ ਤੁਲ ਹੈ, ਕਿਉਂਕਿ ਹਰੇਕ ਜੀਵ ਉਸ ਵਾਹਿਗੁਰੂ ਦੀ ਅੰਸ਼ (ਕਹੁ ਕਬੀਰ ਇਹੁ ਰਾਮ ਕੀ ਅੰਸੁ॥) ਹੈ। ਅਜਿਹਾ ਜਗਿਆਸੂ ਖਾਲਕ ਤੇ ਖਲਕਤ ਵਿਚ ਫਰਕ ਨਹੀਂ ਸਮਝਦਾ। ਉਸਨੂੰ ਵਾਹਿਗੁਰੂ ਦੀ ਜੋਤ ਸਭ ਪਾਸੇ ਪਸਰੀ ਦਿੱਸਦੀ ਹੈ :

*ਸਭ ਮਹਿ ਜੋਤਿ ਜੋਤਿ ਹੈ ਸੋਇ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੬੬੩)*

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਪ੍ਰੇਮ ਨੂੰ 'ਮੁੰਦਾਵਨੀ' ਵਿਚ 'ਸਬਸ ਦਾ ਆਧਾਰ' ਦਰਸਾਇਆ ਹੈ। ਪ੍ਰੇਮ ਹਰ ਮਾਰਗ ਦਾ ਆਸਰਾ ਹੈ। ਇਸ ਲਈ ਪ੍ਰੇਮ ਮਨੁੱਖਾ ਜ਼ਿੰਦਗੀ ਦਾ ਆਧਾਰ ਹੈ, ਸਮਾਜਿਕ ਢਾਂਚੇ ਦਾ ਧੁਰਾ ਹੈ, ਆਤਮਿਕ ਉੱਚਤਾ ਪ੍ਰਾਪਤ ਕਰਨ ਦੀ ਪਉੜੀ ਹੈ। ਪ੍ਰਭੂ-ਪਿਆਰ ਦੀ ਅਵਸਥਾ ਐਨੀ ਉੱਚੀ ਹੈ ਕਿ 'ਯਾਰੜੇ ਦਾ ਸਥਰ' ਵੀ ਐਸ਼-ਓ-ਆਰਾਮ ਦੀ ਜ਼ਿੰਦਗੀ ਨਾਲੋਂ ਵੱਧ ਆਨੰਦਮਈ ਜਾਪਦਾ ਹੈ। ਅਜਿਹੀ ਅਵਸਥਾ ਵਿਚ ਜਗਿਆਸੂ ਸਰੀਰਕ ਦੁੱਖ, ਸੁੱਖ, ਭੁੱਖ, ਮਾਣ-ਅਪਮਾਨ ਤੋਂ ਉੱਤੇ ਉੱਠ ਜਾਂਦਾ ਹੈ।

ਪ੍ਰੇਮ ਦਾ ਇਹ ਮਾਰਗ ਐਨਾ ਸੌਖਾ ਨਹੀਂ, ਜਿੰਨਾ ਉਕਤ ਵਰਣਨ ਤੋਂ ਲੱਗਦਾ

ਹੈ। ਪ੍ਰੇਮ-ਮਾਰਗ 'ਤੇ ਚੱਲਣ ਲਈ ਬੜਾ ਹੌਂਸਲਾ ਚਾਹੀਦਾ ਹੈ। ਇਸ ਲਈ ਸੁੱਖ-ਆਰਾਮ ਤਜਨੇ ਪੈਂਦੇ ਹਨ, ਦੁਨਿਆਵੀ ਮੋਹ-ਮਾਇਆ ਤੋਂ ਉੱਪਰ ਉੱਠਣਾ ਪੈਂਦਾ ਹੈ। ਇਸ ਮਾਰਗ 'ਤੇ ਚੱਲਦੇ ਹੋਏ ਕਈ ਵਾਰ ਸਿਰ ਵੀ ਦੇਣਾ ਪੈ ਜਾਂਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਅਨੁਸਾਰ ਬਿਨਾਂ ਜੀਵਨ ਦੀ ਬਾਜ਼ੀ ਲਾਇਆਂ, ਪ੍ਰੇਮ ਦੀ ਖੇਡ ਸੰਪੂਰਨ ਨਹੀਂ ਹੋ ਸਕਦੀ। ਪ੍ਰੇਮੀ ਸਭ ਤੋਂ ਪਹਿਲਾਂ ਆਪਣਾ ਆਪ ਵਾਰਦਾ ਹੈ:

*ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ॥*
*ਧ੍ਰਿਗੁ ਜੀਵਣੁ ਸੰਸਾਰਿ ਤਾ ਕੈ ਪਾਛੈ ਜੀਵਣਾ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੮੩)*

ਪਿਆਰ ਦਾ ਦੂਜਾ ਨਾਮ ਆਤਮ-ਸਮਰਪਣ ਹੈ। ਇਸ ਨੂੰ ਸਿੱਖਣ ਲਈ ਭਾਰੀ ਮੁਸ਼ੱਕਤ ਦੀ ਲੋੜ ਹੁੰਦੀ ਹੈ। ਆਪਾ ਤਿਆਗਣਾ ਹੀ ਪ੍ਰੇਮ ਦੀ ਅਜਮਾਇਸ਼ ਹੁੰਦੀ ਹੈ। ਪ੍ਰੇਮ ਨੂੰ ਪ੍ਰਾਪਤ ਕਰਕੇ ਪ੍ਰੇਮੀ ਅੰਦਰ 'ਜੀਵਨ' ਕਣੀ ਪ੍ਰਵੇਸ਼ ਕਰਦੀ ਹੈ, ਜਿਸ ਕਾਰਨ ਮੌਤ ਉਸ ਨੂੰ ਭਰਮ ਲਗਦੀ ਹੈ। ਇਸ ਅਵਸਥਾ ਵਿਚ ਪ੍ਰੇਮੀ ਆਪਣਾ ਤਨ, ਮਨ, ਧਨ ਸਭ ਕੁਝ ਪ੍ਰੇਮ ਦੇ ਹਵਾਲੇ ਕਰ ਦਿੰਦਾ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ 'ਪ੍ਰੇਮ' ਨੂੰ ਕੇਵਲ ਇਕ ਭਾਵ ਤਕ ਹੀ ਸੀਮਿਤ ਨਹੀਂ ਰੱਖਿਆ। ਉਨ੍ਹਾਂ ਦੁਆਰਾ ਦਰਸਾਇਆ 'ਪ੍ਰੇਮ' ਸੰਤ-ਸਿਪਾਹੀ ਦੀ ਪ੍ਰੇਰਨਾ ਹੈ, ਜਿਸ ਨਾਲ ਸ਼ਸਤਰਧਾਰੀ ਹੋ ਕੇ ਜ਼ੁਲਮ ਦਾ ਨਾਸ ਕੀਤਾ ਜਾਂਦਾ ਹੈ। ਗੁਰਬਾਣੀ ਦੀ ਰੋਸ਼ਨੀ ਵਿਚ ਸੰਤ-ਸਿਪਾਹੀ ਲਈ ਕੁੱਲ ਜ਼ਿੰਦਗੀ ਇਕ ਸੁੰਦਰ ਪ੍ਰੇਮਿਕਾ ਹੈ, ਜਿਸ ਨੂੰ ਵਚਨਬੱਧਤਾ ਨਾਲ ਵਿਆਹੁਣਾ ਹੈ। ਇਸ ਦੇ ਨਾਲ ਹੀ ਗੁਰਬਾਣੀ ਅਨੁਸਾਰ ਪ੍ਰੇਮ ਦੁਨਿਆਵੀ ਵਿਕਾਰਾਂ ਰਸਾਂ ਵਿੱਚੋਂ ਲੰਘ ਕੇ ਸੁਰਜੀਤ ਹੋਣ ਦਾ ਨਾਮ ਹੈ। ਇਹ ਇਕ ਪ੍ਰਕਾਰ ਦੀ ਸ਼ਹਾਦਤ ਹੈ। ਸ਼ਹਾਦਤ ਉੱਚਤਮ ਪ੍ਰੇਮ-ਕ੍ਰੀੜਾ ਹੈ। ਨਿਰਸੰਦੇਹ ਬਾਹਰਲੀ ਸ਼ਹਾਦਤ ਉੱਤਮ ਹੁੰਦੀ ਹੈ, ਪਰੰਤੂ ਅੰਦਰਲੀ ਸ਼ਹਾਦਤ (ਹਉਮੈਂ ਦਾ ਤਿਆਗ) ਪ੍ਰੇਮ-ਮਾਰਗ ਦਾ ਸਿਖਰ ਹੁੰਦੀ ਹੈ।

ਇਸ ਸ਼ਹਾਦਤ ਰੂਪੀ ਪ੍ਰੇਮ-ਖੇਲ ਦਾ ਅਰੰਭ ਸਰਵ-ਪ੍ਰਥਮ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਤੋਂ ਹੁੰਦਾ ਹੈ। ਗੁਰੂ ਸਾਹਿਬ ਨੇ ਭਿਆਨਕ ਤਸੀਹੇ ਸਹਿੰਦੇ ਹੋਏ ਤਤੀ ਤਵੀ 'ਤੇ ਬੈਠ ਕੇ, ਜਿਹੜੀ ਪ੍ਰੇਮ ਦੀ ਕਥਾ ਸੁਣਾਈ, ਉਸ ਦੀ ਗੂੰਜ ਸਦੀਵ ਕਾਲ ਲਈ ਪੈਂਦੀ ਰਹੇਗੀ। ਉਨ੍ਹਾਂ ਉਪਰੰਤ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਪ੍ਰਭੂ-ਪ੍ਰੇਮ ਨੂੰ ਖਲਕਤ ਵਿਚ ਮਹਿਸੂਸ ਕਰਦੇ ਹੋਏ ਆਪਣੀ ਸ਼ਹਾਦਤ ਦਿੱਤੀ। ਇਸੇ ਤਰ੍ਹਾਂ ਗੁਰੂ ਚਰਨਾਂ ਦੇ ਭੌਰੇ, ਬਾਬਾ ਦੀਪ ਸਿੰਘ ਜੀ ਨੇ ਸੀਸ ਤਲੀ 'ਤੇ ਧਰ ਕੇ ਲੜਦੇ ਹੋਏ, ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਵਿਖੇ ਆਪਣੀ ਸ਼ਹਾਦਤ ਦਿੱਤੀ। ਇਸੇ ਤਰ੍ਹਾਂ ਚਮਕੌਰ ਸਾਹਿਬ ਦੀ 'ਗੜ੍ਹੀ' ਹੁਣ ਤਕ ਵਡੇ ਸਾਹਿਬਜ਼ਾਦਿਆਂ ਦੀ ਪ੍ਰੇਮ-ਭਰੀ ਗਾਥਾ ਬਿਆਨ ਕਰ ਰਹੀ ਹੈ। ਪਿਆਰੇ ਪਿਤਾ ਦਾ ਹੁਕਮ ਉਨ੍ਹਾਂ ਵਡੇ ਸਾਹਿਬਜ਼ਾਦਿਆਂ ਲਈ ਪ੍ਰੇਮ ਦੀ ਖੇਡ ਖੇਡਣ ਦਾ 'ਸ਼ੁਭ ਕਰਮਨ' ਸੀ, ਜਿਸ ਤੋਂ

ਮੂੰਹ ਮੋੜਨਾ ਉਨ੍ਹਾਂ ਕਦਾਚਿਤ ਵੀ ਨਹੀਂ ਸੀ ਸਿੱਖਿਆ। ਇਸ ਦੇ ਨਾਲ ਹੀ ਛੋਟੇ ਸਾਹਿਬਜ਼ਾਦਿਆਂ ਨੇ ਆਪਣੇ ਵੀਰਾਂ ਦੇ ਨਕਸ਼ੇ ਕਦਮਾਂ 'ਤੇ ਚੱਲਦੇ ਹੋਏ ਸਰਹੰਦ ਦੀ ਦੀਵਾਰ ਵਿਚ ਖੜ੍ਹੇ ਹੋ ਕੇ ਮੁਹੱਬਤ ਦੇ ਤਰਾਨੇ ਗਾਏ। ਇਸੇ ਪ੍ਰਕਾਰ ਪੰਜਾਂ ਪਿਆਰਿਆਂ ਨੇ ਆਪਣੇ ਸੀਸ ਦਿੱਤੇ। ਭਾਈ ਮਨੀ ਸਿੰਘ ਜੀ ਨੇ ਬੰਦ-ਬੰਦ ਕਟਵਾਏ। ਭਾਈ ਤਾਰੂ ਸਿੰਘ ਜੀ ਨੇ ਖੋਪਰੀ ਲੁਹਾਈ। ਭਾਈ ਸੁਬੇਗ ਸਿੰਘ ਤੇ ਸ਼ਾਹਬਾਜ਼ ਸਿੰਘ ਚਰਖੜੀਆਂ 'ਤੇ ਚੜ੍ਹੇ। ਅਜਿਹੀਆਂ ਅਣਗਿਣਤ ਉਦਾਹਰਨਾਂ ਹਨ, ਜਦੋਂ ਗੁਰਸਿੱਖਾਂ ਨੇ ਗੁਰੂ-ਪਿਆਰ ਅਧੀਨ ਆਪਣੀ ਸ਼ਹਾਦਤ ਦਿੱਤੀ। ਇਨ੍ਹਾਂ ਪ੍ਰੇਮ-ਗਾਥਾਵਾਂ ਪਿੱਛੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰੇਮ ਬੋਲ ਗੂੰਜ ਰਹੇ ਸਨ :

*ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥*
*ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੧੨)*

ਉਕਤ ਦੀ ਤਰਜ 'ਤੇ ਚਉਬੋਲੇ ਬਾਣੀ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਸੰਮਨ ਤੇ ਮੂਸਨ ਨੂੰ ਸੰਬੋਧਿਤ ਹੁੰਦੇ ਹੋਏ ਫੁਰਮਾਉਂਦੇ ਹਨ ਕਿ ਹੇ ਸੰਮਨ! ਜੇਕਰ ਪ੍ਰੇਮ ਦਾ ਵਟਾਂਦਰਾ ਪੈਸਿਆਂ ਨਾਲ ਹੋ ਸਕਦਾ ਤਾਂ ਰਾਵਣ ਕੰਗਾਲ ਤਾਂ ਨਹੀਂ ਸੀ, ਜਿਸਨੇ ਆਪਣਾ ਸਿਰ ਵੱਢ ਕੇ ਸ਼ਿਵ ਅੱਗੇ ਰੱਖਿਆ ਸੀ। ਪ੍ਰੇਮ ਦੀ ਦਾਤ ਮਾਇਆ (ਪੈਸੇ) ਨਾਲ ਨਹੀਂ ਮਿਲਦੀ। ਇਹ ਇਕ ਲਗਨ ਹੈ। ਗੁਰ ਫੁਰਮਾਨ ਹੈ :

*ਸੰਮਨ ਜਉ ਇਸ ਪ੍ਰੇਮ ਕੀ ਦਮ ਕ੍ਹਿਹੁ ਹੋਤੀ ਸਾਟ॥*
*ਰਾਵਨ ਹੁਤੇ ਸੁ ਰੰਕ ਨਹਿ ਜਿਨਿ ਸਿਰ ਦੀਨੇ ਕਾਟਿ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੬੩)*

ਵਰਣਨਯੋਗ ਹੈ ਕਿ ਸੰਮਨ ਤੇ ਮੂਸਨ, ਦੁਨਿਆਵੀ ਰਿਸ਼ਤੇ ਵਿਚ ਪਿਤਾ-ਪੁੱਤਰ ਸਨ। ਮੂਸਨ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਪਰਸ਼ਾਦਾ ਛਕਾਉਣ ਲਈ ਪ੍ਰੇਮ ਵਿਚ ਆ ਕੇ ਆਪਣੀ ਜਾਨ ਕੁਰਬਾਨ ਕਰ ਦਿੱਤੀ ਸੀ।

ਪ੍ਰੇਮ ਹਿਰਦੇ ਵਿੱਚੋਂ ਪ੍ਰਗਟ ਕਰਨ ਦੇ ਤਿੰਨ ਤਰੀਕੇ ਹਨ : ਪਹਿਲਾ ਪ੍ਰਭੂ-ਬਖਸ਼ਿਸ਼, ਦੂਜਾ ਪੂਰਨ ਗੁਰੂ ਦੀ ਕਿਰਪਾ ਅਤੇ ਤੀਜਾ ਲਗਾਤਾਰ ਸਬਦ ਦੀ ਕਮਾਈ। ਪਰਮਾਤਮਾ ਅਤੇ ਪੂਰਨ ਗੁਰੂ ਦੀ ਕਿਰਪਾ ਸਦਕਾ ਸਾਧਕ ਦੇ ਹਿਰਦੇ ਵਿਚ ਪ੍ਰੇਮ ਦੀ ਰੌਂਅ ਉੱਠਦੀ ਹੈ। ਸਿਮਰਨ ਦੀ ਬਰਕਤ ਸਦਕਾ ਪ੍ਰੇਮ ਰੂਪ ਵਾਹਿਗੁਰੂ ਦੇ ਪ੍ਰਤੱਖ ਝਲਕਾਰੇ ਜਗਿਆਸੂ ਮਾਣਦਾ ਹੈ। ਸਿਮਰਨ ਦੇ ਲਗਾਤਾਰ ਅਭਿਆਸ ਨਾਲ ਅਕਾਲ ਪੁਰਖ ਵਾਹਿਗੁਰੂ ਪ੍ਰਤੀ ਸ਼ਰਧਾ ਅਤੇ ਪਿਆਰ ਵਧਦਾ ਜਾਂਦਾ ਹੈ। ਸਿਮਰਨ ਕਰਦੇ-ਕਰਦੇ ਜਗਿਆਸੂ ਪ੍ਰੇਮ ਉਡਾਰੀਆਂ ਮਾਰਦਾ ਵਾਹਿਗੁਰੂ ਦੇ ਦਰਸ਼ਨਾਂ ਦੀ ਤਾਂਘ ਕਰਦਾ ਹੈ। ਉਸ ਦੇ ਮਨ ਵਿਚ ਵਾਹਿਗੁਰੂ ਨਾਲ ਮਿਲਾਪ ਦੇ ਸੁਨਿਹਰੀ ਪਲਾਂ ਦੀ ਉਡੀਕ ਤੀਬਰ ਹੁੰਦੀ ਜਾਂਦੀ ਹੈ। ਮਨੋ-ਮਨੀ ਉਹ ਆਪਣੇ ਹਿਰਦੇ ਰੂਪੀ 'ਸੇਜ' 'ਤੇ ਪਰਮੇਸਰ

ਦੇ ਸਜਣ ਦੀ ਆਸ ਨੂੰ ਲੈ ਕੇ ਵੈਰਾਗ ਵਿਚ ਡੁਬਕੀਆਂ ਮਾਰਦਾ ਹੈ। ਵਾਹਿਗੁਰੂ ਦੇ ਤਰਸ ਸਦਕਾ ਪ੍ਰਾਪਤ ਹੋਣ ਵਾਲੇ ਪ੍ਰੇਮ-ਰੂਪ ਦਰਸ਼ਨਾਂ ਦੀ ਤਾਂਘ ਸਾਧਕ ਅੰਦਰ ਪਰਮਾਤਮਾ ਦੀ ਆਉ-ਭਗਤ ਦੀ ਚਿੰਤਾ ਵੀ ਜ਼ਾਹਰ ਹੁੰਦੀ ਹੈ। ਅਸਲ ਵਿਚ ਇਹ ਚਿੰਤਾ ਹੀ ਪ੍ਰੇਮ ਹੈ। ਪਹਿਲੋ-ਪਹਿਲ ਸਾਲਾਂ ਬੱਧੀ ਸਿਮਰਨ ਦੇ ਨਿਰੰਤਰ ਅਭਿਆਸ ਮਗਰੋਂ ਕਿਤੇ ਪ੍ਰਭੂ-ਪ੍ਰੇਮ ਦਾ ਦਿਲ ਅੰਦਰ ਖਾਸ ਅਹਿਸਾਸ ਪੈਦਾ ਹੁੰਦਾ ਹੈ ਤੇ ਅੰਦਰ ਇਲਾਹੀ ਰੰਗ ਚੜ੍ਹਦਾ ਹੈ। ਪਿਛਲੇ ਜਨਮ ਦੀ ਭਗਤੀ ਅਨੁਸਾਰ ਹਰੇਕ ਸਾਧਕ ਜਲਦੀ ਜਾਂ ਦੇਰੀ ਨਾਲ ਪ੍ਰਭੂ-ਪ੍ਰੇਮ ਦੇ ਝਲਕਾਰੇ ਆਪਣੇ ਅੰਦਰ ਮਹਿਸੂਸ ਕਰਦਾ ਹੈ। ਅਸਲ ਵਿਚ ਨਾਮ, ਪ੍ਰੇਮ ਪਦਾਰਥ ਹੈ। ਅੰਤਰ-ਆਤਮੇ ਨਾਮ ਨਾਲ ਜੁੜਨ ਸਦਕਾ, ਹਿਰਦੇ ਵਿੱਚੋਂ ਪ੍ਰੇਮ ਫੁੱਟ-ਫੁੱਟ ਨਿਕਲਦਾ ਹੈ। ਨਾਮ ਤੋਂ ਬਿਨਾਂ ਪਿਆਰੇ ਪ੍ਰੀਤਮ ਦੀ ਪ੍ਰੀਤ ਨਹੀਂ ਉਪਜਦੀ :

*ਬਿਨੁ ਨਾਮ ਪ੍ਰੀਤਿ ਪਿਆਰੁ ਨਾਹੀ ਵਸਹਿ ਸਾਚਿ ਸੁਹੇਲੀਆ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੨੪੨)*

ਇਕ ਗਲ ਪੱਕੀ ਹੈ ਕਿ ਗੁਰੂ ਸਾਹਿਬ ਦੀ ਕਿਰਪਾ ਦੇ ਪਾਤਰ ਬਣਨ ਲਈ ਸਾਧਕ ਨੂੰ ਪੂਰਨ ਦ੍ਰਿੜ੍ਹਤਾ ਨਾਲ, ਸਭ ਰੁਕਾਵਟਾਂ ਨੂੰ ਦੂਰ ਕਰਦੇ ਹੋਏ ਆਪਣੀ ਮੰਜ਼ਿਲ ਵੱਲ ਵਧਣਾ ਪੈਂਦਾ ਹੈ। ਅਜਿਹੇ ਪ੍ਰੇਮੀ ਦੇ ਮਨ ਅੰਦਰ ਕਿਸੇ ਦੁਨਿਆਵੀ ਮੰਗ ਦੇ ਬਿਨਾਂ ਹੀ ਇਕ ਖਿੱਚ ਜਿਹੀ ਪੈਂਦੀ ਰਹਿੰਦੀ ਹੈ, ਜਿਹੜੀ ਕਿਸੇ ਤਰੀਕੇ ਬਿਆਨ ਕਰਨੀ ਸੰਭਵ ਨਹੀਂ। ਇਸ ਪ੍ਰੇਮ-ਮਈ ਅਵਸਥਾ ਨੂੰ ਅਕਲ ਜਾਂ ਬੁੱਧੀ ਨਾਲ ਬਿਆਨ ਨਹੀਂ ਕੀਤਾ ਜਾ ਸਕਦਾ :

## ਪ੍ਰੇਮ ਵਿਹੂਣੇ ਮਨੁੱਖ

ਸ੍ਰੀ ਗੁਰੂ ਅਰਜਨ ਦੇਵ ਜੀ ਫੁਰਮਾਉਂਦੇ ਹਨ ਕਿ ਮਨੁੱਖ ਜਿੰਨਾ ਮਰਜ਼ੀ ਸੁੰਦਰ, ਉੱਚੀ ਜਾਤ ਵਾਲਾ, ਚਤੁਰ, ਗਿਆਨੀ, ਧਨਵੰਤ ਆਦਿ ਕਿਉਂ ਨਾ ਹੋਵੇ, ਪਰੰਤੂ ਜੇਕਰ ਉਸ ਦੇ ਦਿਲ ਅੰਦਰ ਪਰਮਾਤਮਾ ਦੀ ਪ੍ਰੀਤ ਨਹੀਂ, ਤਾਂ ਉਹ ਚੱਲਦੀ-ਫਿਰਦੀ ਲਾਸ਼ ਹੀ ਹੈ :

*ਅਤਿ ਸੁੰਦਰ ਕੁਲੀਨ ਚਤੁਰ ਮੁਖਿ ਙਿਆਨੀ ਧਨਵੰਤ॥*
*ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੨੫੩)*

ਭਗਤ ਸ਼ੇਖ ਫਰੀਦ ਜੀ ਪ੍ਰੀਤ ਖੁੰਝ ਜਾਣ ਦੇ ਡਰ ਵਿਚ ਫੁਰਮਾਉਂਦੇ ਹਨ ਕਿ ਮੈਂ ਆਪਣੀ ਜੁਆਨੀ ਜਾਂਦੀ ਦੇਖ ਨਹੀਂ ਡਰਦਾ, ਜੇਕਰ ਮੇਰੀ ਪ੍ਰੀਤ ਨਾ ਜਾਵੇ। ਉਹ ਕਹਿੰਦੇ ਹਨ ਕਿ ਕਰੋੜਾਂ ਹੀ ਜੁਆਨੀਆਂ ਪ੍ਰਭੂ-ਪਿਆਰ ਦੇ ਬਗੈਰ, ਮੁਰਝਾਅ ਕੇ ਸੁਕ ਸੜ ਸਕਦੀਆਂ ਹਨ :

*ਜੋਬਨ ਜਾਂਦੇ ਨਾ ਡਰਾਂ ਜੇ ਸਹ ਪ੍ਰੀਤਿ ਨ ਜਾਇ॥*

*ਫਰੀਦਾ ਕਿਤੰੀ ਜੋਬਨ ਪ੍ਰੀਤਿ ਬਿਨੁ ਸੁਕਿ ਗਏ ਕੁਮਲਾਇ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੭੯)*

**ਸਾਰ**

ਸਾਰ ਰੂਪ ਵਿਚ ਕਿਹਾ ਜਾ ਸਕਦਾ ਹੈ ਕਿ ਪ੍ਰੇਮ, ਵਪਾਰ ਨਹੀਂ। ਪ੍ਰੇਮ ਦੇ ਰਸਤੇ ’ਤੇ ਤੁਰਨਾ ਕੱਚੇ ਪਿੱਲੇ ਦਾ ਕੰਮ ਨਹੀਂ। ਇਸ ਮਾਰਗ ’ਤੇ ਚੱਲਣ ਲਈ ਬੜੇ ਮਜ਼ਬੂਤ ਇਰਾਦੇ ਚਾਹੀਦੇ ਹੁੰਦੇ ਹਨ। ਇਹ ਕੰਮ ਵੈਰਾਗੀਆਂ ਦਾ ਹੈ, ਜਿਹੜੇ ਕਿਸੇ ਹਾਲਤ ਵਿਚ ਵੀ ਮੂੰਹ ਨਹੀਂ ਮੋੜਦੇ। ਉਹ ਪ੍ਰੀਤਮ ਦੀ ਪ੍ਰਾਪਤੀ ਕਰ ਲੈਂਦੇ ਹਨ, ਜਦੋਂ ਕਿ ਕੱਚੇ ਬਿਰਹੀ ਰਸਤੇ ਵਿਚ ਹੀ ਝੱੜ ਜਾਂਦੇ ਹਨ :

*ਰਤੇ ਸੇਈ ਜਿ ਮੁਖੁ ਨ ਮੋੜੰਨਿ੍ ਜਿਨ੍ੀ ਸਿਞਾਤਾ ਸਾਈ॥*
*ਝੜਿ ਝੜਿ ਪਵਦੇ ਕਚੇ ਬਿਰਹੀ ਜਿਨ੍ਾ ਕਾਰਿ ਨ ਆਈ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੨੫)*

ਅਜੋਕੇ ਸਮੇਂ ਸਮਾਜ ਦਾ ਹਰੇਕ ਅੰਗ, ਸਮਾਜਿਕ, ਆਰਥਿਕ, ਰਾਜਨੀਤਕ ਜਾਂ ਫਿਰ ਧਾਰਮਿਕ ‘ਪ੍ਰੇਮ’ ਵਿਹੂਣਾ ਹੋ ਕੇ ਉਚੇਰੀਆਂ ਕੀਮਤਾਂ ਤੋਂ ਟੁੱਟ ਰਿਹਾ ਹੈ। ‘ਪ੍ਰੇਮ’ ਦੇ ਰਸਤੇ ਤੋਂ ਭਟਕ ਕੇ ਲੋਕਾਂ ਦਾ ਜੀਵਨ ਆਦਰਸ਼ ਕੁਰਾਹੇ ਪੈ ਰਿਹਾ ਹੈ। ਇਸ ਅਸਥਿਰਤਾ ਦੇ ਆਲਮ ਵਿਚ ਪਿਆਰ ਹੀ ਇਕ ਐਸਾ ਪਦਾਰਥ ਹੈ, ਜਿਹੜਾ ਮਨੁੱਖਤਾ ਨੂੰ ਸਦੀਵੀ ਸੁਖ ਪ੍ਰਦਾਨ ਕਰ ਸਕਦਾ ਹੈ। ਵਿਸ਼ਵ-ਸ਼ਾਂਤੀ ਨੂੰ ਮੁੱਖ ਰੱਖਦੇ ਹੋਏ ਰੂਹਾਨੀ ਪ੍ਰੇਮ ਬਾਰੇ ਚਿੰਤਨ ਅਤੇ ਅਮਲ ਦੀ ਲੋੜ ਹੈ।

**ਹਵਾਲੇ :-**

੧. *ਮਹਾਨ ਕੋਸ਼,* ਪੰਨਾ ੮੦੬.

੨. ਵੀਰ ਸਿੰਘ (ਭਾਈ), *ਸ੍ਰੀ ਗੁਰੂ ਗ੍ਰੰਥ ਸਾਹਿਬ ਕੋਸ਼,* ਸਿੰਘ ਬ੍ਰਦਰਜ਼, ਅੰਮ੍ਰਿਤਸਰ, ੨੦੦੩ (ਸਤਵੀਂ ਵਾਰ), ਪੰਨਾ ੪੨੯.

੩. ਜਸਵੰਤ ਸਿੰਘ ਨੇਕੀ, *ਅਨੁਭਵ ਪ੍ਰਕਾਸ਼,* ਪੰਜਾਬੀ ਯੂਨੀਵਰਸਿਟੀ, ਪਟਿਆਲਾ, ੨੦੧੯, ਪੰਨਾ ੧੦੫.

੪. ਮਨੀ ਸਿੰਘ (ਗਿ.), *ਪ੍ਰੇਮ ਪਦਾਰਥ,* ਅਰਵਿੰਦ੍ਰ ਕੌਰ ਕੈਨੇਡੀਅਨ (ਪ੍ਰਕਾਸ਼ਕ), ਅੰਮ੍ਰਿਤਸਰ, ੧੯੭੭, ਪੰਨਾ ੯.

੫. ਗੁਰਭਗਤ ਸਿੰਘ, *ਵਿਸਮਾਦੀ ਪੂੰਜੀ: ਪੰਜਾਬ ਅਤੇ ਪੰਜਾਬੀ ਮੌਲਿਕਤਾ,* ਸਿੰਘ ਬ੍ਰਦਰਜ਼, ਅੰਮ੍ਰਿਤਸਰ, ੨੦੧੦, ਪੰਨਾ ੨੦.

੬. ਮਿਖਾਈਲ ਨਈਮੀ, *ਪੋਥੀ ਮੀਰਦਾਦ,* (ਅਨੁ.) ਡਾ. ਅਮਨਦੀਪ ਸਿੰਘ, ਚੇਤਨਾ ਪ੍ਰਕਾਸ਼ਨ, ਲੁਧਿਆਣਾ, ੨੦੧੯, ਪੰਨਾ ੮੭.

*੭. ਪੋਥੀ ਮੀਰਦਾਦ,* ਪੰਨਾ ੮੭.

■

# ਗਿਆਨੀ ਹਰਿਬੰਸ ਸਿੰਘ ਜੀ ਵੱਲੋਂ ਪ੍ਰਯੋਗ ਕੀਤੇ 'ਨਿਰਣੈ' ਸ਼ਬਦ ਸੰਬੰਧੀ ਵਿਚਾਰ

*-ਡਾ. ਅਜੈਪਾਲ ਸਿੰਘ**

ਗਿਆਨੀ ਹਰਿਬੰਸ ਸਿੰਘ ਜੀ ਇਕ ਅਜਿਹੀ ਰੰਗ ਰੱਤੜੀ ਰੂਹ ਹੋਈ ਹੈ ਜਿਸ ਨੇ ਅਨੁਭਵ ਦੇ ਮੰਡਲਾਂ ਵਿਚ ਉਡਾਰੀਆਂ ਦੁਆਰਾ ਬਾਣੀ ਗੁਰੂ ਦੇ ਡੂੰਘੇ ਰਹੱਸਾਂ ਵਿਚ ਗੋਤੀਆਂ ਲਗਾਈਆਂ। ਨਾਮ ਦੀ ਮਸਤੀ ਅਤੇ ਸਰੂਰ ਵਿਚ ਸਾਰਾ ਜੀਵਨ ਗੁਰੂ ਪਾਤਸ਼ਾਹ ਨੂੰ ਸਮਰਪਿਤ ਕੀਤਾ। ਗਿਆਨੀ ਜੀ ਦੀ ਜੀਵਨ ਘਾਲਣਾ ਨੂੰ ਮੁੱਖ ਰੱਖ ਕੇ ਗਿਆਨੀ ਜਗਮੋਹਨ ਸਿੰਘ ਜੀ ਇਹ ਵਿਚਾਰ ਪੇਸ਼ ਕਰਦੇ ਹਨ, "ਸਿੱਖ ਸੰਸਾਰ ਵਿਚ ਵਿਦਵਾਨਾਂ, ਲੇਖਕਾਂ, ਖੋਜੀਆਂ ਅਤੇ ਆਲੋਚਕਾਂ ਦੀ ਕੋਈ ਘਾਟ ਨਹੀਂ, ਜੇਕਰ ਘਾਟ ਹੈ ਤਾਂ ਵੀਚਾਰਵਾਨਾਂ, ਦੀਰਘ ਦ੍ਰਿਸ਼ਟੀ ਅਤੇ ਨਿਸ਼ਠਾ ਨਾਲ ਤੱਤ ਗੁਰਮਤਿ ਦੀ ਗੱਲ ਨੂੰ ਨਿਰਣੈ-ਜਨਕ ਰੂਪ ਵਿਚ ਪੇਸ਼ ਕਰਨ ਦੀ। ਕਿਸੇ ਵੀ ਲੇਖਕ ਦੀ ਲੇਖਣੀ ਤੇ ਕਿੰਤੂ ਪਰੰਤੂ ਕਰਨਾ ਬਹੁਤ ਹੀ ਸੌਖਾ ਹੈ ਪਰੰਤੂ ਕੀ ਯੋਗ ਹੈ ਅਤੇ ਕੀ ਚਾਹੀਦਾ ਹੈ ਨੂੰ ਸਰਬ-ਪ੍ਰਵਾਣਿਤ ਕਰ ਕੇ ਪੇਸ਼ ਕਰਨਾ ਅਤੀ ਕਠਿਨ ਘਾਲ ਹੈ। ਕਿਸੇ ਵੀ ਖੇਤਰ ਵਿਚ ਸਿਰ ਸੁੱਟ ਕੇ ਕੰਮ ਕਰਨ ਵਾਲਿਆਂ ਦੀ ਘਾਲ ਥਾਇ ਪੈ ਸਕਦੀ ਹੈ ਪਰ ਸ਼ਰਤ ਇਹ ਕਿ ਉਹ ਸਾਧਕ ਉਸੇ ਹੀ ਖੇਤਰ ਦਾ ਵਿਦਵਾਨ ਹੋਵੇ, ਜਿਹਾ ਕਿ ਭਾਈ ਮਨੀ ਸਿੰਘ ਜੀ, ਬਾਬਾ ਦੀਪ ਸਿੰਘ ਜੀ, ਅਕਾਲੀ ਕੌਰ ਸਿੰਘ ਜੀ, ਭਾਈ ਕਾਨ੍ਹ ਸਿੰਘ ਜੀ ਨਾਭਾ, ਭਾਈ ਵੀਰ ਸਿੰਘ ਜੀ ਆਦਿ ਸਾਰੇ ਵਿਦਵਾਨ ਵਿੱਦਿਅਕ ਖੇਤਰ ਅਤੇ ਧਾਰਮਿਕ ਖੇਤਰ ਵਿਚ ਸਿਖਰਾਂ ਛੋਹਣ ਵਾਲੇ ਵਿਅਕਤੀ ਸਨ। ਗਿਆਨੀ ਹਰਿਬੰਸ ਸਿੰਘ ਜੀ ਦਾ ਜ਼ਿੰਦਗੀ ਨਿਰਬਾਹਕ ਖੇਤਰ ਤਾਂ ਰਿਹਾ ਪੁਲਿਸ ਦਾ ਮਹਿਕਮਾ ਅਤੇ ਉਹ ਵੀ ਜ਼ਿੰਮੇਵਾਰੀਆਂ ਨਾਲ ਭਰਪੂਰ ਤੇ ਵੱਡ ਪ੍ਰਵਾਰਾ। ਆਮ ਤੌਰ 'ਤੇ ਇਹ ਹੀ ਧਾਰਨਾ ਬਣੀ ਹੋਈ ਹੈ ਕਿ ਕਿਰਤ ਦਾ ਪ੍ਰਭਾਵ ਮਨੁੱਖ ਦੀ ਮਾਨਸਿਕਤਾ 'ਤੇ ਪੈਂਦਾ ਹੈ ਪਰੰਤੂ ਸੰਤ ਕਰਮ ਸਿੰਘ ਜੀ, ਸੰਤ ਅਤਰ ਸਿੰਘ ਜੀ ਅਤੇ ਬਾਬਾ ਨਿਧਾਨ ਸਿੰਘ ਜੀ ਦੇ ਜੀਵਨ ਨੂੰ ਮੁੱਖ ਰੱਖ ਕੇ ਵੇਖਿਆ ਜਾਵੇ ਤਾਂ ਗਿਆਨੀ ਹਰਿਬੰਸ ਸਿੰਘ ਜੀ ਪ੍ਰਤੀ ਵੀ ਇਹ ਹੀ ਕਹਿਣਾ ਬਣਦਾ ਹੈ ਕਿ ਕਿਰਤ ਨੂੰ ਧਰਮ ਦੇ ਅਧੀਨ ਕਰ ਕੇ ਉਨ੍ਹਾਂ ਨੇ ਜ਼ਿੰਦਗੀ ਹੰਢਾਈ ਹੈ, ਉਨ੍ਹਾਂ ਆਪਣਾ ਜੀਵਨ ਪੱਧਰ ਉੱਚਾ ਰੱਖਿਆ ਅਤੇ ਧਰਮ ਦੀ ਕਿਰਤ ਵੱਲੋਂ ਮੂੰਹ ਨਹੀਂ ਮੋੜਿਆ।"[੧]

ਗਿਆਨੀ ਜੀ ਨੇ ਲੱਗਭਗ ੨੦ ਸਾਲ ਵਿਚ ਸੰਪੂਰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਟੀਕ ਲਿਖਿਆ। ਇਸ ਤੋਂ ਇਲਾਵਾ ਲੱਗਭਗ ੩ ਦਰਜਨ ਦੇ ਕਰੀਬ ਗੁਰਮਤਿ

**S/O ਸ. ਹਰਭਜਨ ਸਿੰਘ, ਮਕਾਨ ਨੰ. ੫੬, ਵਾਰਡ ਨੰ.- ੧, ਸਟਾਰ ਸਿਟੀ, ਤਹਿ. ਮਲੋਟ, ਜ਼ਿਲ੍ਹਾ ਸ੍ਰੀ ਮੁਕਤਸਰ ਸਾਹਿਬ- ੧੫੨੧੦੭; ਮੋ. +੯੧੯੪੧੭੧੬੪੦੦੫.*

ਸਿਧਾਂਤਾਂ ਨਾਲ ਸੰਬੰਧਿਤ ਰਚਨਾਵਾਂ ਲਿਖੀਆਂ। ਸਿਰਫ਼ ੮ ਸਾਲ ਵਿਚ 'ਬਾਵਨ ਅਖਰੀ' 'ਤੇ ਆਧਾਰਿਤ ਕਵਿਤਾ ਲਿਖਣੀ ਜਾਂ ਅਖੰਡ ਪਾਠ ਦੀਆਂ ਰੋਲਾਂ ਭਰਵੀਂ ਸੰਗਤ ਵਿਚ ਲਾਉਣੀਆਂ, ਸਿਰਫ਼ ਇਸੇ ਜਨਮ ਦੀ ਕਮਾਈ ਨਹੀਂ ਕਹੀ ਜਾ ਸਕਦੀ। ਗਿਆਨੀ ਜੀ ਖ਼ੁਦ ਵੀ ਇਸ ਗੱਲ ਨੂੰ ਕਬੂਲਦੇ ਸਨ ਕਿ ਪਿਛਲੇ ਜਨਮਾਂ ਦਾ ਇਸ ਜਨਮ 'ਤੇ ਪੂਰਾ ਪ੍ਰਭਾਵ ਪੈਂਦਾ ਹੈ, ਭਾਵੇਂ ਸਾਰੀ ਉਮਰ ਗਿਆਨੀ ਜੀ ਨੇ ਪੁਲਿਸ ਮਹਿਕਮੇ ਵਿਚ ਨੌਕਰੀ ਕੀਤੀ ਪਰੰਤੂ ਪਿਛਲੇਰੇ ਸੰਸਕਾਰਾਂ ਅਤੇ ਅੰਦਰੂਨੀ ਖਿੱਚ ਗੁਰਬਾਣੀ ਵੱਲ ਹੋਣ ਕਾਰਨ ਮਨ ਹਮੇਸ਼ਾ ਹੀ ਗੁਰਬਾਣੀ ਅਰਥਾਂ ਦੀ ਵਿਚਾਰ ਨਾਲ ਜੁੜਿਆ ਰਿਹਾ। ਗੁਰ ਕਰਤਾਰ ਦਾ ਓਟ ਆਸਰਾ ਲੈ ਕੇ ਅਰਦਾਸ ਕਰ ਕੇ ਗੁਰਬਾਣੀ ਅਰਥਾਂ ਨੂੰ ਲਿਖਣ ਦਾ ਕਾਰਜ ਅਰੰਭਿਆ ਅਤੇ ਇੱਕ-ਇੱਕ ਕਰਕੇ ਸੰਪੂਰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਵਿਆਖਿਆ ਨੂੰ ੧੪ ਭਾਗਾਂ ਵਿਚ ਸੰਪੂਰਨ ਕੀਤਾ। ਗਿਆਨੀ ਜੀ ਵੱਲੋਂ ਆਪਣੇ ਸਟੀਕ ਦਾ ਮੁੱਖ ਸਿਰਲੇਖ ਜਾਂ ਨਾਂ 'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ ਤੁਲਨਾਤਮਿਕ ਅਧਿਐਨ' ਰੱਖਿਆ ਗਿਆ। 'ਨਿਰਣੈ' ਪਦ ਕਾਰਨ ਗਿਆਨੀ ਜੀ ਦੀ 'ਨਿਰਣੈਕਾਰ' ਵਜੋਂ ਜਾਣੇ ਜਾਣ ਲੱਗੇ। ਇਸ ਵਿਚਾਰ ਦਾ ਸੰਬੰਧ ਗਿਆਨੀ ਜੀ ਵੱਲੋਂ ਵਰਤੇ ਪਦ 'ਨਿਰਣੈ' ਨਾਲ ਹੈ ਭਾਵ ਨਿਰਣੈ ਦਾ ਅਰਥ, ਨਿਰਣੈ ਪਦ ਨੂੰ ਗਿਆਨੀ ਜੀ ਨੇ ਕਿਸ ਰੂਪ ਵਿਚ ਪੇਸ਼ ਕੀਤਾ? ਕੋਸ਼ਾਂ ਵਿਚ ਨਿਰਣੇ ਦਾ ਭਾਵ? ਆਦਿ। ਸਾਰੀ ਵਿਚਾਰ ਦਾ ਕਾਰਨ ਗਿਆਨੀ ਜੀ ਵੱਲੋਂ ਵਰਤੇ ਪਦ 'ਨਿਰਣੈ' ਦੀ ਸਪੱਸ਼ਟਤਾ ਦੇ ਦੁਆਲੇ ਕੇਂਦਰਿਤ ਹੈ।

ਅੱਜ ਤੋਂ ਲੱਗਭਗ ੪ ਕੁ ਸਾਲ ਪਹਿਲਾਂ ਜਦੋਂ ਮੈਂ ਬਤੌਰ (ਖੋਜਾਰਥੀ) ਗਿਆਨੀ ਹਰਿਬੰਸ ਸਿੰਘ ਜੀ ਨਾਲ ਸੰਬੰਧਿਤ ਆਪਣਾ ਖੋਜ ਕਾਰਜ ਅਰੰਭਿਆ ਤਾਂ ਅਨੇਕਾਂ ਵਾਰ ਗਾਹੇ-ਬਗਾਹੇ ਅਧਿਆਪਕ ਸਾਹਿਬਾਨ, ਸਹਿਪਾਠੀ-ਜਨਾਂ ਜਾਂ ਕਈ ਹੋਰ ਪਾਠਕ-ਜਨਾਂ ਵੱਲੋਂ ਗਿਆਨੀ ਜੀ ਵੱਲੋਂ ਵਰਤੇ ਪਦ 'ਨਿਰਣੈ' ਸੰਬੰਧੀ ਪ੍ਰਸ਼ਨ ਕੀਤਾ ਗਿਆ। ਦੂਸਰੇ ਸਲਾਨਾ ਪਰਚੇ ਦੌਰਾਨ ਵੀ ਮਾਣਯੋਗ ਪ੍ਰੋਫੈਸਰ ਸਾਹਿਬਾਨ ਵੱਲੋਂ ਇਹ ਪੁੱਛਿਆ ਗਿਆ ਕਿ ਗਿਆਨੀ ਜੀ ਨੇ ਗੁਰਬਾਣੀ ਦਾ ਨਿਰਣਾ ਕਿਸ ਪ੍ਰਕਾਰ ਜਾਂ ਕਿਉਂ ਕੀਤਾ ਹੈ? ਉਸ ਤੋਂ ਬਾਅਦ ਵੀ ਕਈ ਵਾਰ ਮੇਰਾ 'ਨਿਰਣੈ' ਪਦ ਨਾਲ ਕਿਸੇ ਨਾ ਕਿਸੇ ਤਰੀਕੇ ਨਾਲ ਵਾਹ ਪੈਂਦਾ ਰਿਹਾ ਅਤੇ ਮਨ ਹਮੇਸ਼ਾ ਇਸ ਵਿਚਾਰ ਪ੍ਰਤੀ ਚਿੰਤਨਸ਼ੀਲ ਰਿਹਾ। ਕੁਝ ਸੱਜਣਾਂ ਦਾ ਇਹ ਖਿਆਲ ਸੀ ਕਿ ਗਿਆਨੀ ਜੀ ਨੇ ਗੁਰਬਾਣੀ ਦਾ ਨਿਰਣਾ ਕਰ ਦਿੱਤਾ ਹੈ। ਸਟੀਕ ਦਾ ਅਧਿਐਨ ਕਰਨ ਉਪਰੰਤ ਇਹ ਗੱਲ ਸਪੱਸ਼ਟ ਹੋਈ ਕਿ ਸਟੀਕ ਵਿਚ 'ਨਿਰਣੈ' ਪਦ ਦਾ ਪ੍ਰਯੋਜਨ ਕੁਝ ਹੋਰ ਹੈ। ਨਿਰਣੈ ਦਾ ਭਾਵ ਸਿਰਫ਼ ਫੈਸਲਾ (decision) ਦੇਣ ਤਕ ਹੀ ਸੀਮਿਤ ਨਹੀਂ ਜਾਂ ਅੰਤਿਮ ਨਿਰਣਾ ਨਹੀਂ। ਜਦੋਂ ਇਸ ਸੰਬੰਧੀ ਖਾਸ ਤੌਰ 'ਤੇ ਗਿਆਨੀ ਜੀ ਨੂੰ ਮਿਲਿਆ ਤੇ ਵਿਸਥਾਰਪੂਰਵਕ ਗੱਲ ਕੀਤੀ ਕਿ ਆਪ ਜੀ ਨੇ ਇਹ ਨਿਰਣੈ ਕਿਸ ਪ੍ਰਕਾਰ ਅਤੇ

ਕਿਉਂ ਕੀਤਾ? ਤਾਂ ਗਿਆਨੀ ਜੀ ਨੇ ਇਹ ਬਿਲਕੁਲ ਸਪੱਸ਼ਟ ਕਰ ਦਿੱਤਾ ਕਿ 'ਨਿਰਣੈ' ਪ੍ਰਥਾਇ ਉਨ੍ਹਾਂ ਦਾ ਭਾਵ ਕੀ ਸੀ। ਉਨ੍ਹਾਂ ਨੇ ਕਿਹਾ ਕਿ "ਮੈਂ ਨਿਰਣਾ ਕਰਨ ਵਾਲਾ ਕੌਣ ਹੁੰਦਾ ਹਾਂ ਗੁਰਬਾਣੀ ਦਾ। ਗੁਰਬਾਣੀ ਅਗਾਧ ਬੋਧ ਹੈ। ਮੇਰਾ ਉਦੇਸ਼ ਤਾਂ ਅਥਵਾ ਅਥਵਾ ਜਾਂ ਵੇਦਾਂਤ ਦੀ ਰੰਗਣ ਵਿਚ ਕੀਤੇ ਅਰਥਾਂ ਨੂੰ ਪਾਸੇ ਕਰਕੇ ਗੁਰਮੁਖਾਂ ਦੀ ਵਿਚਾਰ ਦੁਆਰਾ ਗੁਰਮਤਿ ਅਨੁਸਾਰੀ ਅਰਥ ਪਾਠਕਾਂ ਅੱਗੇ ਰੱਖਣ ਦਾ ਸੀ ਨਾ ਕਿ ਗੁਰਬਾਣੀ ਦਾ ਨਿਰਣਾ ਕਰਨਾ।"[੨]

ਅਸਲ ਵਿਚ ਗਿਆਨੀ ਜੀ ਨੇ ਵੱਖ-ਵੱਖ ਟੀਕਿਆਂ ਦੇ ਅਰਥਾਂ ਦਾ ਅਧਿਐਨ ਕੀਤਾ ਅਤੇ ਉਨ੍ਹਾਂ ਅਰਥਾਂ ਨੂੰ ਵਾਚਣ ਉਪਰੰਤ ਆਪਣੀ ਬੁੱਧੀ ਅਤੇ ਗੁਰਮਤਿ ਸਿਧਾਂਤਾਂ ਦੀ ਰੋਸ਼ਨੀ ਵਿਚ ਨਿਰਣਾ ਕੀਤਾ ਤੇ ਸਭ ਤੋਂ ਵੱਡੀ ਗੱਲ ਇਹ ਸਪੱਸ਼ਟ ਹੈ ਕਿ ਉਨ੍ਹਾਂ ਨੇ ਗੁਰਬਾਣੀ ਦਾ ਨਿਰਣਾ ਕੀਤਾ ਹੀ ਨਹੀਂ ਬਲਕਿ ਟੀਕਿਆਂ ਵਿੱਚੋਂ ਇਕ ਸ਼ਬਦ ਦੇ ਅਥਵਾ-ਅਥਵਾ ਕਰਕੇ ਵੇਦਾਂਤੀ ਰੰਗਣ ਅਨੁਸਾਰ ਕੀਤੇ ਇਧਰ-ਉਧਰ ਦੇ ਅਰਥਾਂ ਨੂੰ ਨਕਾਰਦਿਆਂ ਗੁਰਮਤਿ ਆਧਾਰਿਤ ਅਰਥਾਂ ਨੂੰ ਪੇਸ਼ ਕੀਤਾ ਹੈ। ਅਰਥ ਦੀ ਸਪੱਸ਼ਟਤਾ ਲਈ ਜਾਂ ਦ੍ਰਿੜ੍ਹ ਕਰਾਉਣ ਹਿੱਤ ਆਪ ਗੁਰਬਾਣੀ ਵਿੱਚੋਂ ਕਈ-ਕਈ ਪੰਕਤੀਆਂ ਹਵਾਲੇ ਵਜੋਂ ਦਿੰਦੇ ਹਨ ਤਾਂ ਜੋ ਅਰਥਾਂ ਪ੍ਰਤੀ ਪੂਰਨ ਸਪੱਸ਼ਟਤਾ ਅਤੇ ਦ੍ਰਿੜ੍ਹਤਾ ਦੀ ਭਾਵਨਾ ਪੈਦਾ ਹੋ ਸਕੇ।

ਗਿਆਨੀ ਜੀ ਦੀ 'ਨਿਰਣੈ' ਪ੍ਰਤੀ ਉਹ ਭਾਵਨਾ ਨਹੀਂ ਸੀ ਜੋ ਅਸੀਂ ਆਮ ਤੌਰ 'ਤੇ ਨਿਰਣੇ ਸੰਬੰਧੀ ਸਮਝਦੇ ਜਾਂ ਵਾਚਦੇ ਹਾਂ, ਭਾਵ 'ਅੰਤਿਮ ਫੈਸਲਾ'। ਇਸ ਗੱਲ ਨੂੰ ਅਸੀਂ ਕੋਸ਼ਾਂ ਦੇ ਆਧਾਰ 'ਤੇ ਸਪਸ਼ਟ ਕਰ ਸਕਦੇ ਹਾਂ। ਏਥੇ ਅਸੀਂ ਕੁਝ ਇਕ ਕੋਸ਼ਾਂ ਦੇ ਨਿਰਣੈ ਪ੍ਰਥਾਇ ਅਰਥਾਂ ਨੂੰ ਪੇਸ਼ ਕਰਦੇ ਹਾਂ, ਜਿਨ੍ਹਾਂ ਵਿਚ ਨਿਰਣੈ ਦਾ ਅਰਥ ਸਿਰਫ਼ ਫੈਸਲਾ ਹੀ ਨਹੀਂ ਬਲਕਿ 'ਵਿਚਾਰ' ਤੋਂ ਵੀ ਹੈ।

**੧.** ਮਹਾਨ ਕੋਸ਼[੩] (ਭਾਈ ਕਾਨ੍ਹ ਸਿੰਘ ਜੀ ਨਾਭਾ) ਵਿਚ 'ਨਿਰਣਉ', 'ਨਿਰਣਯ', 'ਨਿਰਣੀਤ' ਅਤੇ 'ਨਿਰਣਾ' ਪਦ ਦੀ ਉਦਾਹਰਨ :

ਸੰ . ਨਿਰ੍ਣਯ, ਸੰਗਯਾ- ਵਿਵੇਕ, ਵਿਚਾਰ, ਸਤਯ, ਅਸਤਯ ਆਦਿ ਦਾ ਗਯਾਨ ਕਰਨ ਦੀ ਕ੍ਰਿਯਾ, ਫੈਸਲਾ, ਨਿਬੇੜਾ

ਨਿਰਣੀਤ- ਸੰ: ਨਿਰ੍ਣੀਤ, ਨਿਰਣਯ ਕੀਤਾ ਹੋਇਆ, ਵੀਚਾਰਿਆ ਹੋਇਆ।

**੨.** ਸ੍ਰੀ ਗੁਰੂ ਗ੍ਰੰਥ ਕੋਸ਼[੪]: ਸ੍ਰੀ ਸਾਹਿਤ ਪੰਡਿਤ ਗਿਆਨੀ ਹਜਾਰਾ ਸਿੰਘ ਕ੍ਰਿਤ ਅਨੁਸਾਰ

ਨਿਰਣਉ (ਸੰ) ਸੰਸਕ੍ਰਿਤ ਨਿਰਣਯ, ਬਿਚਾਰ, ਫੈਸਲਾ, ਸਿਧਾਂਤ।

**੩.** ਸੰਸਕ੍ਰਿਤ ਪੰਜਾਬੀ ਕੋਸ਼[੫] ਪੰਜਾਬੀ ਯੂਨੀਵਰਸਿਟੀ ਪਟਿਆਲਾ ਮੁੱਖ ਸੰਪਾਦਕ ਡਾ. ਪ੍ਰੇਮ ਪ੍ਰਕਾਸ਼ ਸਿੰਘ ਅਨੁਸਾਰ ਨਿਰਣੈ ਭਾਵ ਨਿਰਨਾ, ਫੈਸਲਾ, ਹਟਾਉਣਾ ਜਾਂ ਦੂਰ ਕਰਨ ਦੀ ਕਿਰਿਆ, ਘਟਨਾ, ਅਟਕਲ, ਰਾਏ, ਮੱਤ, ਸਾਰਾਂਸ਼, ਉਪਸੰਹਾਰ,

ਪ੍ਰਦਸ਼ਨ, ਵਿਚਾਰ।

ਇਨ੍ਹਾਂ ਕੋਸ਼ਾਂ ਦੇ ਹਵਾਲੇ ਤੋਂ ਸਪੱਸ਼ਟ ਹੁੰਦਾ ਹੈ ਕਿ ਗਿਆਨੀ ਜੀ ਦਾ ਨਿਰਣੈ ਪ੍ਰਥਾਇ ਕੀ ਵਿਚਾਰ ਸੀ। ਉਨ੍ਹਾਂ ਦਾ ਭਾਵ ਵਿਚਾਰ ਤੋਂ ਸੀ, ਫੈਸਲੇ ਤੋਂ ਨਹੀਂ।

ਇਕ ਗੱਲ ਹੋਰ ਵੇਖਣ ਵਿਚ ਆਈ ਹੈ ਕਿ ਗਿਆਨੀ ਜੀ ਦੀ ਨਿੱਜੀ ਮਨੌਤ ਇਹ ਸੀ ਕਿ ਪਾਠਕਾਂ ਨੂੰ ਅਲੱਗ-ਅਲੱਗ ਅਰਥਾਂ ਦੇ ਭੰਬਲ-ਭੂਸੇ ਵਿੱਚੋਂ ਕੱਢਿਆ ਜਾਵੇ ਤੇ ਗੁਰਬਾਣੀ ਅਰਥਾਂ ਪ੍ਰਤੀ ਦੁਬਿਧਾਵਾਂ ਨੂੰ ਦੂਰ ਕੀਤਾ ਜਾਵੇ। ਸਟੀਕ ਵਾਚਣ ਉਪਰੰਤ ਇਹ ਗੱਲ ਪ੍ਰਤੱਖ ਹੁੰਦੀ ਹੈ ਕਿ ਉਨ੍ਹਾਂ ਹਰੇਕ ਸ਼ਬਦ ਦਾ ਅਰਥ ਭੇਦ ਜਾਂ ਨਿਰਣਾ ਨਹੀਂ ਕੀਤਾ ਬਲਕਿ ਸਿਰਫ਼ ਉਸ ਸ਼ਬਦ ਦਾ ਨਿਰਣਾ ਪ੍ਰਗਟ ਕੀਤਾ ਜਾਂ ਅਲੱਗ-ਅਲੱਗ ਸਟੀਕਾਂ ਦੇ ਵਿਚਾਰ ਅੰਕਿਤ ਕੀਤੇ ਹਨ, ਜਿਨ੍ਹਾਂ ਪ੍ਰਤੀ ਗਿਆਨੀ ਜੀ ਅਨੁਸਾਰ ਸਪੱਸ਼ਟਤਾ ਹੋਣੀ ਜ਼ਰੂਰੀ ਹੈ। ਇਕ ਪੱਖ ਇਹ ਵੀ ਹੈ ਕਿ ਅਗਰ ਗਿਆਨੀ ਜੀ ਨੇ ਖੁਦ ਹੀ ਅੰਤਿਮ ਫੈਸਲਾ ਕਰਨਾ ਹੁੰਦਾ ਤਾਂ ਉਹ ਸਟੀਕ ਵਿੱਚੋਂ ਜਗ੍ਹਾ-ਜਗ੍ਹਾ 'ਤੇ ਅਲੱਗ-ਅਲੱਗ ਸਟੀਕਾਂ ਵਿੱਚੋਂ ਪ੍ਰਾਪਤ ਕਿਸੇ ਵੀ ਅਰਥ ਦੀ ਪ੍ਰੋੜ੍ਹਤਾ ਕਿਉਂ ਕਰਦੇ? ਅਸਲ ਵਿਚ ਉਨ੍ਹਾਂ ਨੇ ਗੁਰਬਾਣੀ ਆਧਾਰਿਤ ਜੋ ਵੀ ਅਰਥ ਸਹੀ ਪ੍ਰਤੀਤ ਹੋਇਆ, ਉਸ ਦੀ ਪ੍ਰੋੜ੍ਹਤਾ ਕੀਤੀ। ਅਗਰ ਕਿਤੇ ਗੁਰਬਾਣੀ ਸਿਧਾਂਤ ਅਨੁਸਾਰ ਅਰਥ ਨਹੀਂ ਪ੍ਰਾਪਤ ਹੁੰਦਾ ਦੇਖਦੇ ਤਾਂ ਖੁਦ ਸੰਗਤੀ ਰੂਪ ਵਿਚ ਵਿਚਾਰ ਕਰ ਕੇ ਗੁਰਬਾਣੀ ਦੀ ਰੋਸ਼ਨੀ ਵਿਚ ਉਸ ਦਾ ਅਰਥ ਪੇਸ਼ ਕਰਦੇ। ਜੇਕਰ ਗਿਆਨੀ ਜੀ ਨੇ ਅੰਤਿਮ ਨਿਰਣਾ ਹੀ ਦੇਣਾ ਹੁੰਦਾ ਤਾਂ ਉਹ ਆਪਣਾ ਫੈਸਲਾ ਥੋਪਦੇ ਪਰੰਤੂ ਕਿਤੇ ਵੀ ਇਹ ਵੇਖਣ ਵਿਚ ਨਹੀਂ ਆਇਆ ਕਿ ਉਹ ਆਪਣੀ ਨਿੱਜੀ ਸੋਚ ਉੱਪਰ ਆਧਾਰਿਤ ਇਕ ਪਾਸੜ ਫੈਸਲਾ ਲੈ ਰਹੇ ਹਨ।

ਗੁਰਬਾਣੀ ਦਾ ਅੰਤਿਮ ਨਿਰਣਾ ਨਾ ਤਾਂ ਕੋਈ ਕਰ ਸਕਿਆ ਹੈ ਤੇ ਨਾ ਹੀ ਕੋਈ ਕਰ ਸਕੇਗਾ। ਇਹ ਗੱਲ ਉਨ੍ਹਾਂ ਨੂੰ ਵੀ ਪੂਰਨ ਤੌਰ 'ਤੇ ਦ੍ਰਿੜ੍ਹ ਸੀ। ਇਕ ਚੌਂਕੜੇ 'ਤੇ ਸੰਪੂਰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਦੋ ਪਾਠ ਕਰਨ ਵਾਲੇ, ਸਾਰੀ ਜ਼ਿੰਦਗੀ ਗੁਰਮਤਿ ਅਸੂਲਾਂ 'ਤੇ ਪਹਿਰਾ ਦੇਣ ਵਾਲੇ, ਹਉਮੈਂ ਰਹਿਤ ਜ਼ਿੰਦਗੀ ਹੰਢਾਉਣ ਵਾਲੇ ਸ਼ਖ਼ਸ 'ਤੇ ਅਜਿਹੀ ਧਾਰਨਾ ਠੀਕ ਨਹੀਂ ਢੁੱਕਦੀ। ਸਟੀਕ ਵਿਚ ਕਈ ਅਜਿਹੀਆਂ ਉਦਾਹਰਣਾਂ ਪ੍ਰਾਪਤ ਹੁੰਦੀਆਂ ਹਨ ਜਿੱਥੋਂ ਸਪੱਸ਼ਟ ਹੁੰਦਾ ਹੈ ਕਿ ਗਿਆਨੀ ਜੀ ਕੋਈ ਨਿਰਣਾ ਨਹੀਂ ਦੇ ਰਹੇ। ਸਟੀਕ ਦੇ ਪਹਿਲੇ ਭਾਗ ਵਿਚ ਵੱਖ-ਵੱਖ ਸਟੀਕਾਂ ਦੇ ਅਰਥ ਦੇਣ ਉਪਰੰਤ ਨਿਰਣੈ ਅਧੀਨ ਗਿਆਨੀ ਜੀ ਲਿਖਦੇ ਹਨ "ਗੁਰਬਾਣੀ ਲਗਾਮਾਤਰੀ ਨੇਮਾਂ ਅਨੁਸਾਰ ਜੋ ਢੁੱਕਵੇਂ ਅਰਥ ਬਣਦੇ ਹਨ ਗੁਰੂ ਦੀ ਕਿਰਪਾ ਸਦਕਾ ਸਾਂਈਂ ਵੱਲੋਂ ਬਖਸ਼ੀ ਬੁੱਧੀ ਨਾਲ ਉਹ ਕਰ ਦਿੱਤੇ ਗਏ ਹਨ। ਬਾਕੀ ਪਾਠਕ-ਜਨ ਆਪ ਚੋਣ ਕਰ ਲੈਣ ਕਿਉਂਕਿ ਸਤਿਗੁਰੂ ਜੀ ਦੀ ਬਾਣੀ ਅਗਮ-ਅਗਾਧ ਬੋਧ ਹੈ। ਇੱਥੇ ਕਈ ਚਤੁਰ ਟੀਕਾਕਾਰ ਦਮ ਨਹੀਂ ਮਾਰ ਸਕਦਾ।"[੬]

ਗਿਆਨੀ ਜੀ ਨੂੰ ਜਦੋਂ ਸਟੀਕ ਲਿਖਣ ਦਾ ਸੁਝਾਅ ਦਾਨਿਆਂ ਵੱਲੋਂ ਪ੍ਰਾਪਤ

ਹੋਇਆ ਤਾਂ ਸਟੀਕ ਦੀ ਅਰੰਭਤਾ ਤੋਂ ਪਹਿਲਾਂ ਮਨ ਵਿਚ ਆਏ ਵਿਚਾਰਾਂ ਨੂੰ ਪਹਿਲੇ ਭਾਗ ਵਿਚ 'ਪ੍ਰੇਰਨਾ' ਸਿਰਲੇਖ ਅਧੀਨ ਇਸ ਤਰ੍ਹਾਂ ਫੁਰਮਾਉਂਦੇ ਹਨ "ਮਨ ਜਦੋਂ ਸੋਚ ਮੰਡਲ ਵਿਚ ਦਾਖ਼ਲ ਹੋਇਆ ਤਾਂ ਇਉਂ ਫੁਰਨੇ ਉਠਣ ਕਿ ਹੇ ਮਨਾ! ਮਹਾਂਪੁਰਖਾਂ ਦੀ ਨਿਰਮਲ ਬਾਣੀ ਅਗਾਧ ਬੋਧ ਹੈ, ਤੂ ਅਸ਼ੁਧ ਮਤ ਵਾਲਾ ਅਲਪੱਗ ਜੀਵ ਹੈਂ, ਵਿੱਦਿਆ ਤੇ ਵਿਤ ਤੇਰੇ ਕੋਲ ਨਹੀਂ, ਪ੍ਰਕਾਸ਼ਨਾ ਦਾ ਪ੍ਰਬੰਧ ਕਿਵੇਂ ਕਰੇਂਗਾ? ਪਰ ਨਾਲ ਹੀ ਅੰਤਰ ਆਤਮੇ 'ਚੋਂ ਇਹ ਆਵਾਜ਼ ਵੀ ਆਵੇ ਕਿ ਭਾਈ! ਤੂੰ ਕੌਣ ਹੈ ਇਹ ਕੰਮ ਕਰਨ ਵਾਲਾ, ਜਿਸ ਦਾ ਇਹ ਕਾਰਜ ਹੈ, ਉਸਨੇ ਆਪੇ ਹੀ ਬਲ-ਬੁਧੀ ਬਖਸ਼ ਕੇ ਤੈਥੋਂ ਕਰਵਾ ਲੈਣਾ ਹੈ।"[੭] ਇਨ੍ਹਾਂ ਸ਼ਬਦਾਂ ਵਿਚ ਕਿਤੇ ਵੀ ਫੈਸਲਾਕੁੰਨ ਪ੍ਰਭਾਵ ਨਜ਼ਰੀ ਨਹੀਂ ਪੈਂਦਾ। ਨਿਰਣੈ ਪ੍ਰਥਾਇ ਸਟੀਕ ਵਿਚੋਂ ਉਦਾਹਰਣ :

*"ਮਾਧਵੇ ਤੁਮ ਨ ਤੋਰਹੁ ਤਉ ਹਮ ਨਹੀ ਤੋਰਹਿ ॥"*

*(ਸ਼ਬਦਾਰਥ, ਸ੍ਰੀ.ਗੁ.ਗ੍ਰੰ.ਸ - ੬੫੮)*

ਇਸ ਪੰਕਤੀ ਦਾ ਸੰਬੰਧ ਉੱਤਰ ਪ੍ਰਦੇਸ਼ ਦੀ ਬੋਲੀ ਨਾਲ ਦੱਸਦੇ ਹੋਏ ਗਿਆਨੀ ਜੀ ਮੇਜਰ ਸੁਰਜਨ ਸਿੰਘ ਦੇ ਹਵਾਲੇ ਨਾਲ 'ਤੁਮਨ' ਪਾਠ ਨੂੰ ਸ਼ੁੱਧ ਅਤੇ ਠੀਕ ਦੱਸਦੇ ਹਨ ਅਤੇ ਨਾਲ ਹੀ ਲਿਖਦੇ ਹਨ, "ਜੇ ਕੋਈ ਹੋਰ ਵਿਦਵਾਨ ਜਾਂ ਗੁਰਮੁਖ ਵੀਰ ਇਸ ਬਾਰੇ ਆਪਣੇ ਵੀਚਾਰ ਪ੍ਰਚਲਤ ਪਾਠ ਦੇ ਹੱਕ ਜਾਂ ਵਿਰੋਧ ਵਿਚ ਦੇ ਸਕੇ ਤਾਂ ਉਸ ਉਤੇ ਬੜੇ ਧੀਰਜ ਅਤੇ ਪਿਆਰ ਨਾਲ ਵੀਚਾਰ ਕੀਤੀ ਜਾ ਸਕਦੀ ਹੈ। ਕਿਉਂਕਿ ਗੁਰਮਤਿ ਨਿਮਾਣਪੁਣੇ ਦਾ ਮਾਰਗ ਹੈ, ਮਨ ਹਠ ਪ੍ਰਵਾਨ ਨਹੀਂ।"[੮]

ਦੂਸਰੇ ਭਾਗ ਵਿਚ 'ਚਾਈਆ ਸੱਜਣ' ਸਿਰਲੇਖ ਅਧੀਨ ਗਿਆਨੀ ਜੀ ਲਿਖਦੇ ਹਨ ਕਿ "ਦਾਸਰਾ ਸਦਾ ਭੁਲਣਹਾਰ ਹੈ। ਪਾਠਕਾਂ ਨੂੰ ਕਿਤੇ ਕੋਈ ਉਕਾਈ ਨਜ਼ਰ ਪਵੇ ਤਾਂ ਉਸ ਤੋਂ ਸੂਚਿਤ ਕਰ ਕੇ ਜ਼ਰੂਰ ਨਿਵਾਜਣ ਦੀ ਕਿਰਪਾ ਕਰਨ।"[੯] ਇਸ ਤਰ੍ਹਾਂ ਦੀ ਸ਼ਬਦਾਵਲੀ ਵਾਚਣ ਉਪਰੰਤ ਨਿਰਣਾਮਈ ਜਾਂ ਫੈਸਲਾਕੁੰਨ ਬ੍ਰਿਤੀ ਦਾ ਅਭਾਵ ਪ੍ਰਤੀਤ ਹੁੰਦਾ ਹੈ। ਭਾਵ ਕਿਤੇ ਵੀ ਅੰਤਿਮ ਫੈਸਲਾ ਦੇਣ ਦੀ ਬਿਰਤੀ ਨਜ਼ਰ ਨਹੀਂ ਆਉਂਦੀ।

ਜੋਗਿੰਦਰ ਸਿੰਘ ਤਲਵਾੜਾ ਅਨੁਸਾਰ "ਆਪ ਜੀ ਨੇ (ਗਿਆਨੀ ਜੀ) ਗੁਰਬਾਣੀ ਦੇ ਪਹਿਲਾਂ ਹੋ ਚੁਕੇ ਟੀਕਿਆਂ ਦਾ ਘੋਖਵਾ ਅਧਿਐਨ ਕੀਤਾ ਹੈ ਅਤੇ ਜਿੱਥੇ-ਜਿੱਥੇ ਉਨ੍ਹਾਂ ਦੀ ਸੰਪ੍ਰਦਾਈ ਅਰਥਾਂ ਜਾਂ ਨਵੀਨਕਾਲੀ ਟੀਕਾਕਾਰਾਂ ਦੇ ਅਰਥਾਂ ਨਾਲ ਸੰਮਤੀ ਨਹੀਂ, ਉਥੇ-ਉਥੇ ਉਹਨਾਂ ਨੇ ਆਪਣੇ ਵੱਲੋਂ ਕੀਤੇ ਅਰਥਾਂ ਦੀ ਪੁਸ਼ਟੀ ਗੁਰਬਾਣੀ ਵਿਚਲੇ ਪ੍ਰਮਾਣਾਂ ਦੇ ਆਧਾਰ 'ਤੇ ਕੀਤੀ ਹੈ।"[੧੦]

ਦੂਸਰੇ ਭਾਗ ਵਿਚ ਗਿਆਨੀ ਹਰਿਬੰਸ ਸਿੰਘ ਜੀ ਸਟੀਕ ਦੀ ਜਾਣ-ਪਛਾਣ ਕਰਾਉਂਦਿਆਂ ਇਹ ਵਿਚਾਰ ਪ੍ਰਗਟ ਕਰਦੇ ਹਨ ਕਿ ਇਕ ਪੰਕਤੀ ਦੇ ਕਈ-ਕਈ ਅਰਥਾਂ ਦੁਆਰਾ ਪੈਦਾ ਹੋਣ ਵਾਲੀ ਦੁਬਿਧਾ ਨੂੰ ਸੰਗਤੀ ਰੂਪ ਵਿਚ ਬੈਠ ਕੇ 'ਵਿਚਾਰ' ਦੁਆਰਾ ਦੂਰ ਕੀਤਾ ਜਾ ਸਕਦਾ ਹੈ। ਜਿੱਥੇ ਗੁਰੂ ਦਾ ਨਿਰਮਲ ਭਉ ਤੇ ਪਿਆਰ ਹੁੰਦਾ ਹੈ, ਸੰਗਤ

ਵਿਚ ਵਿਚਾਰ ਦੁਆਰਾ ਆਤਮਿਕ ਬੌਧਿਕਤਾ ਦੇ ਵਿਕਾਸ ਰਾਹੀਂ ਭਰਮਾਂ-ਭੁਲੇਖਿਆਂ ਦੀ ਨਿਵਿਰਤੀ ਰਾਹੀਂ ਨਵੇਂ ਤੇ ਨਿਖਰੇ ਹੋਏ ਅਰਥ ਦ੍ਰਿਸ਼ਟੀਗੋਚਰ ਹੁੰਦੇ ਹਨ। ਇਸ ਵਿਚਾਰ ਤੋਂ ਇਹ ਸਪੱਸ਼ਟ ਹੁੰਦਾ ਹੈ ਕਿ ਉਹ ਅਰਥ ਜਾਂ ਨਿਰਣਾ, ਉਹ ਵੀ ਸ੍ਵੈ-ਆਧਾਰਿਤ ਨਹੀਂ ਬਲਕਿ ਦਾਨਿਆਂ ਦੀ ਸੰਗਤ ਅਤੇ ਗੁਰਬਾਣੀ ਦੀ ਰੋਸ਼ਨੀ ਵਿਚ ਕਰਨਾ ਲੋਚਦੇ ਹਨ। ਗਿਆਨੀ ਜੀ ਲਿਖਦੇ ਹਨ "ਗੁਰਬਾਣੀ ਦੇ ਪਾਠ ਉਚਾਰਨ, ਬਿਸਰਾਮਾਂ, ਅਰਥ ਭੇਦ-ਨਿਰਣਿਆਂ ਤੇ ਸਿਧਾਂਤਾਂ ਬਾਰੇ ਜੋ ਸੰਗਤੀ ਵਿਚਾਰਾਂ ਦਾ ਪ੍ਰਵਾਹ ਹੁੰਦਾ ਹੈ, ਉਸ ਦੀ ਪ੍ਰਤਿਭਾ ਆਪਣੀ ਹੀ ਹੁੰਦੀ ਹੈ। ਗੁਰੂ-ਘਰ ਵਿਚ ਉਹੀ ਅਰਥ ਹੀ ਪ੍ਰਮਾਣਿਕ ਮੰਨੇ ਜਾਂਦੇ ਹਨ ਜਿਨ੍ਹਾਂ ਵਿਚ ਆਸਤਿਕਤਾ ਉਛਾਲੇ ਮਾਰਦੀ ਹੋਵੇ, ਨਿਰਾ ਅੱਖਰਾਂ ਦੀ ਪ੍ਰਦਰਸ਼ਨੀ ਨਾ ਹੋਵੇ, ਹਉਮੈ ਦਾ ਉਕਾ ਅਭਾਵ ਹੋਵੇ। ਅਗਮ, ਅਗੋਚਰ, ਅਸੀਮ ਤੇ ਅਥਾਹ ਸਤਿਗੁਰਾਂ ਦੀ ਰੂੜੀ ਬਾਣੀ ਦੇ ਗੁਹਝ ਭਾਵਾਂ ਤਕ ਪੂਰੀ ਰਸਾਈ ਹੋਣੀ ਕਿਸੇ ਦੇ ਵੱਸ ਦੀ ਗੱਲ ਨਹੀਂ, ਇਹ ਸਤਿਗੁਰੂ ਜੀ ਦੀ ਮਿਹਰ ਭਰੀ ਨਜ਼ਰ 'ਤੇ ਨਿਰਭਰ ਹੈ। ਜੇ ਗੁਰੂ ਪਾਤਿਸ਼ਾਹ 'ਬਿਅੰਨ ਅਖੜੀਆਂ' ਬਖਸ਼ ਦੇਣ, ਸ਼ਬਦ ਕਲਾ ਵਰਤਾ ਦੇਣ ਤਾਂ ਅਸੰਭਵ ਕੰਮ ਵੀ ਸੰਭਵ ਹੋ ਜਾਂਦੇ ਹਨ।"[੧੧] ਇਨ੍ਹਾਂ ਸ਼ਬਦਾਂ ਵਿਚ ਗਿਆਨੀ ਜੀ ਖੁਦ ਲਿਖਦੇ ਹਨ ਕਿ ਬਾਣੀ ਦੇ ਅਸਲ ਭਾਵਾਂ ਤਕ ਪੂਰੀ ਰਸਾਈ ਜਾਂ ਸਮਾਈ ਹੋਣੀ ਕਿਸੇ ਦੇ ਵੱਸ ਦੀ ਗੱਲ ਨਹੀਂ ਜਾਂ ਜ਼ੋਰ ਨਹੀਂ, ਸੋ ਉਹ ਖੁਦ ਕਿਸ ਤਰ੍ਹਾਂ ਨਿਰਣਾ ਜਾਂ ਅੰਤਿਮ ਫੈਸਲਾ ਕਰ ਸਕਦੇ ਹਨ। ਨਿਰਣੈ ਦਾ ਭਾਵ ਉਨ੍ਹਾਂ ਦਾ ਕੋਸ਼ਾਂ ਵਿਚ ਦਿੱਤੇ ਦੂਸਰੇ ਅਰਥ 'ਵੀਚਾਰ' ਤੋਂ ਹੀ ਹੈ।

ਸਟੀਕ ਦੇ ਤੀਸਰੇ ਭਾਗ ਵਿਚ 'ਨਵੀਂ ਛਾਪ' ਸਿਰਲੇਖ ਅਧੀਨ ਗਿਆਨੀ ਜੀ ਅਰਥਾਂ ਦੇ ਨਿਰਣੈ ਪਿੱਛੇ ਆਪਣੀ ਭਾਵਨਾ ਨੂੰ ਸਪੱਸ਼ਟ ਤੌਰ 'ਤੇ ਬਿਆਨਦੇ ਹਨ "ਪੁਰਾਤਨ ਟੀਕਿਆਂ ਦਾ ਮੁਲਾਂਕਣ ਕੀਤਿਆਂ ਪੰਕਤੀ ਦੇ 'ਅਥਵਾ ਅਥਵਾ' ਕਈ ਅਰਥ ਕਰਨ ਦੀ ਪਰਪਾਟੀ ਜੋ ਦ੍ਰਿਸ਼ਟੀ ਪੈਂਦੀ ਹੈ, ਓਹ ਹਾਨੀਕਾਰਕ ਹੈ, ਕਿਉਂਕਿ ਇਸ ਨਾਲ *'ਇਕਾ ਬਾਣੀ ਇਕੁ ਗੁਰੁ ਇਕੋ ਸਬਦੁ ਵੀਚਾਰਿ॥'* ਵਾਲੇ ਗੁਰਮਤਿ ਸਿਧਾਂਤ ਉੱਤੇ ਭਾਰੀ ਸੱਟ ਵੱਜਦੀ ਹੈ। ਇਸ ਸਥਿਤੀ ਨੂੰ ਮੁੱਖ ਰੱਖਦਿਆਂ ਸਮੂਹ ਸਟੀਕਾਂ ਦਾ ਅਧਿਐਨ ਅਤੇ ਗੁਰਬਾਣੀ ਵਿਆਕਰਣ ਦੇ ਲਗਾਮਾਤਰੀ ਨੇਮਾਂ ਨੂੰ ਮੁੱਖ ਰੱਖਦੇ ਹੋਏ ਪਾਠਕਾਂ ਨੂੰ 'ਇਕ ਉਚਾਰਨ' ਤੇ 'ਇਕ ਅਰਥ' ਵਾਲੀ ਸੇਧ ਦੇਣ ਦਾ ਉਪਰਾਲਾ ਸਤਿਗੁਰੂ ਜੀ ਨੇ ਬਖਸ਼ਿਸ਼ ਕੀਤਾ।"[੧੨]

'ਗਿਆਨ ਅੰਜਨ' ਸਿਰਲੇਖ ਵਿਚ ਗਿਆਨੀ ਜੀ ਸਟੀਕ ਦੇ ੪ ਭਾਗ ਪੂਰੇ ਹੋਣ ਉਪਰੰਤ ਲਿਖਦੇ ਹਨ "ਇਹ ਸਾਰਾ ਕਾਰਜ ਹੀ ਆਤਮਰੰਗੀ ਅਰਦਾਸ ਦੇ ਸਦਕਾ ਨੇਪਰੇ ਚੜਦਾ ਆ ਰਿਹਾ ਹੈ ਅਤੇ ਰਹਿੰਦਾ ਕਾਰਜ ਵੀ ਅਰਦਾਸ ਦੀ ਅਗੰਮੀ ਸ਼ਕਤੀ ਨਾਲ ਹੀ ਸਿਰੇ ਚੜਨਾ ਹੈ।"[੧੩] ਸਪੱਸ਼ਟ ਹੈ ਕਿ ਅਰਥ ਕਿਸੇ ਹਉਮੈਂ ਅਧੀਨ ਨਹੀਂ ਬਲਕਿ ਅਰਦਾਸ ਅਤੇ ਸੰਗਤੀ ਵਿਚਾਰ ਦੁਆਰਾ ਸਪੱਸ਼ਟ ਕੀਤੇ ਗਏ। ਗਿਆਨੀ ਜੀ ਲਿਖਦੇ ਹਨ, "ਦਾਸ ਦੀ ਤੁੱਛ ਬੁਧੀ ਹੈ। ਇਹ ਤਾਂ ਸੱਚੇ ਪਾਤਸ਼ਾਹ ਜੀ ਦੀ ਆਪਦੀ

ਕਲਾ ਹੈ ਜੋ ਆਪਣੀ ਮਿਹਰ ਦੀ ਨਜ਼ਰ ਕਰਕੇ ਸੇਵਕ ਪਾਸੋਂ ਸੇਵਾ ਲੈ ਰਹੇ ਹਨ।"[੧੪] ਨਿਰਣੈ ਜਾਂ ਫੈਸਲਾ ਦੇਣਾ ਜਾਂ ਅੰਤਿਮ ਰਾਇ ਦੇਣਾ, ਉਹ ਵੀ ਗੁਰਬਾਣੀ ਪ੍ਰਤੀ ਬਿਲਕੁਲ ਅਢੁੱਕਵਾਂ ਪ੍ਰਤੀਤ ਹੁੰਦਾ ਹੈ ਜਦੋਂ ਅਸੀਂ ਉਨ੍ਹਾਂ ਦੀ ਛੇਵੀਂ ਪੋਥੀ ਵਿਚ ਧੰਨਵਾਦ ਸਿਰਲੇਖ ਪੜ੍ਹਦੇ ਹਾਂ :

"ਮੇਰੇ ਪ੍ਰੀਤਮ ਜੀਉ!

ਮੈਂ ਬੇ-ਸਮਝ, ਅਜਾਣ, ਆਪਣੀ ਬੋਲੀ ਤੇ ਸੁਭਾਅ ਨਾਲ ਤੇਰੀ ਕਿਹੜੀ-ਕਿਹੜੀ ਵਡਿਆਈ ਵਰਣਨ ਕਰਾਂ? ਤੇਰਾ ਕਿਵੇਂ ਧੰਨਵਾਦ ਕਰਾਂ? ਮੇਰੇ ਪਾਸ ਨਾ ਉਹ ਸੂਝ ਹੈ ਨਾ ਉਹ ਅੱਖਰ ਹਨ। ਮੈਂ ਰਸਮੀ ਤੌਰ 'ਤੇ ਤੇਰਾ ਧੰਨਵਾਦ ਕੀ ਕਰਾਂ? ਪ੍ਰੇਮ ਦੇ ਸੁਆਉ ਤੇ ਆਤਮ ਰੰਗਾਂ ਵਿਚ ਆਪਣੀ ਅਲਪਗਤਾ ਤੇ ਦੀਨਤਾ ਤੇਰੀ ਸਰਬਗਤਾ ਤੇ ਦਇਆਲਤਾ ਨੂੰ ਪ੍ਰਗਟਾਉਣ ਲਈ ਜੋਦੜੀ ਕਰ ਰਿਹਾ ਹਾਂ :

*ਨਿਰਗੁਣੀਆਰੇ ਕਉ ਬਖਸਿ ਲੈ ਸੁਆਮੀ ਆਪੇ ਲੈਹੁ ਮਿਲਾਈ॥*
*ਤੂ ਬਿਅੰਤੁ ਤੇਰਾ ਅੰਤੁ ਨ ਪਾਇਆ ਸਬਦੇ ਦੇਹੁ ਬੁਝਾਈ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੩੩)*

ਮੇਰੇ ਲਾਲ ਜੀਉ!

ਸੱਚ ਵਿਚ ਰਤਿਆਂ ਤੇਰਾ ਸ਼ੁਕਰਾਨਾ ਹੋ ਸਕਦਾ ਹੈ। ਸਤਿ ਕਰਤਾਰ! ਤੂੰ ਨਿਰਅਕਾਰ ਹੈਂ, ਮੇਰਾ ਅਕਾਰ ਹੈ, ਮੈਂ ਤੇਰੇ ਚਰਨ ਕਿਵੇਂ ਪਰਸਾਂ? ਕੁਝ ਔਹੜਦਾ ਨਹੀ, ਤੇਰੀ ਅੰਮ੍ਰਿਤ ਬਾਣੀ ਆਈ ਉਸ ਨੇ ਸੇਧ ਬਖਸ਼ੀ :

*੧. ਹਰਿ ਜੀਉ ਸਬਦਿ ਪਛਾਣੀਐ ਸਾਚਿ ਰਤੇ ਗੁਰ ਵਾਕਿ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੫੫)*

*੨. ਅੰਤਰਿ ਆਇ ਵਸੈ ਗੁਰ ਸਬਦੁ ਵੀਚਾਰੈ ਕੋਇ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੧੬)*

ਮੇਰੇ ਸਾਈਆਂ ਜੀਓ! ਗੁਰਬਾਣੀ ਦੀ ਟੀਕਾਕਾਰੀ ਬਹੁਤ ਔਖੀ ਹੈ। ਆਪ ਜੀ ਦੇ ਬਖਸ਼ੇ ਹੋਏ ਸਹਜ ਰਸ ਨਾਲ ਤਾਂ ਹੀ ਸਵਾਰੀ ਜਾ ਸਕਦੀ ਹੈ ਜੇ ਲੇਖਕ ਅਤੇ ਲੇਖਣੀ ਤੇ ਤੁਹਾਡੀ ਅੰਮ੍ਰਿਤ ਦ੍ਰਿਸ਼ਟੀ ਪਏ। ਅਸਮਝ ਮਨ ਤਾਂ ਹੀ ਪਤੀਜ ਸਕਦਾ ਹੈ ਜੇ ਇਸ ਵਿੱਚੋਂ ਤਰਕ, ਅਪਣਤ ਅਤੇ ਮਨ ਦੇ ਅਧਿਕ ਤਰੰਗ ਨਿਕਲ ਜਾਣ।"[੧੫]

ਪ੍ਰਿੰ. ਹਰਿਭਜਨ ਸਿੰਘ (ਭਾਈ ਸਾਹਿਬ) ਫੁਰਮਾਉਂਦੇ ਹਨ ਕਿ ਨਿਰਣੈ ਬਾਣੀ ਦਾ ਨਹੀਂ ਬਲਕਿ ਅਰਥਾਂ ਦਾ ਹੈ। ਪ੍ਰਿੰ. ਸਾਹਿਬ ਅਨੁਸਾਰ ਗਿਆਨੀ ਜੀ ਨੇ ਪਹਿਲਾਂ ਦੇ ਹੋ ਚੁੱਕੇ ਸਟੀਕਾਂ, ਬਿਖਮ ਤੁਕਾਂ ਦੇ ਅਰਥਾਂ ਨੂੰ ਵਾਚਣ ਉਪਰੰਤ ਗੁਰਬਾਣੀ ਅਨੁਸਾਰ ਅਨੁਕੂਲ ਅਰਥ ਪੇਸ਼ ਕੀਤੇ ਹਨ। ਪ੍ਰਿੰ. ਸਾਹਿਬ ਲਿਖਦੇ ਹਨ "ਗਿਆਨੀ ਜੀ ਹੋਰਾਂ ਨੇ ਬੜੀ ਦਲੇਰੀ ਨਾਲ ਅਰਥਾਂ ਦਾ ਨਿਰਣਾ ਕਰਨ ਵੇਲੇ ਗੁਰਬਾਣੀ ਵਿਆਕਰਣ ਦੇ ਨੇਮਾਂ ਨੂੰ ਅਪਣਾਇਆ ਹੈ ਅਤੇ ਬਿੰਦੀਆਂ ਸਹਿਤ ਉਚਾਰਨ ਕੀਤੇ ਜਾਣ ਵਾਲੇ ਸ਼ਬਦਾਂ ਦਾ ਬਿਉਰਾ ਦੇ ਕੇ ਉਨ੍ਹਾਂ

ਵੀਰਾਂ ਨੂੰ ਸੇਧ ਬਖਸ਼ੀ ਹੈ ਜੋ ਬਾਣੀ ਨੂੰ ਅੰਕਿਤ ਰੂਪ ਵਿਚ ਇੰਨ-ਬਿੰਨ ਉਚਾਰਣਾ ਸੰਭਵ ਦੱਸਦੇ ਹਨ ਪਰ ਉਚਾਰਣੇ ਅਸੰਭਵ ਹਨ। ਆਪ ਜੀ ਨੇ ਬਾਣੀ ਵਿੱਚੋਂ ਹੀ ਪ੍ਰਾਪਤ ਸੇਧਾਂ ਨੂੰ ਅਪਣਾਅ ਕੇ ਸਾਰਥਕ ਅਰਥ ਕਰਕੇ ਗੁਰੂ ਜੀ ਵੱਲ ਸਨਮੁਖ ਹੋਣਾ ਮੰਨਿਆ ਹੈ।"[੧੬]

ਅਲੱਗ-ਅਲੱਗ ਅਰਥਾਂ ਵਿੱਚੋਂ ਸਹੀ ਅਰਥ ਦੀ ਪਛਾਣ ਵੀ ਕੋਈ ਆਸਾਨ ਕੰਮ ਨਹੀਂ, ਤੇ ਨਾ ਹੀ ਇਹ ਕੋਈ ਦੁਨਿਆਵੀ ਵਿੱਦਿਆ 'ਤੇ ਨਿਰਭਰ ਹੈ, ਇਸ ਲਈ ਸੱਚੇ ਪਾਤਸ਼ਾਹ ਜੀ ਦੀ ਮਿਹਰ ਦੀ ਲੋੜ ਹੈ। ਗਿਆਨੀ ਜੀ ਅਨੁਸਾਰ "ਗੁਰਬਾਣੀ ਨੂੰ ਹੱਥਾਂ ਨਾਲ ਲਿਖਣ, ਰਸਨਾ ਨਾਲ ਪੜਨ ਅਤੇ ਇਕ ਮਨ ਇਕ ਚਿਤ ਹੋ ਕੇ ਵੀਚਾਰਨ ਦਾ ਬੜਾ ਮਹੱਤਵ ਹੈ। ਭੈ ਭਾਵਨੀ ਤੋਂ ਅਣਭਿਜ ਮਨੁੱਖਾਂ ਦੀ ਲੇਖਣੀ ਅਤੇ ਕਥਨੀ-ਬਦਨੀ ਦਾ ਗੁਰੂ-ਘਰ ਵਿਚ ਕੋਈ ਵਿਸ਼ੇਸ਼ ਥਾਉ ਨਹੀਂ ਹੈ। ਜੇ ਗੁਰਬਾਣੀ ਦਾ ਪਾਠ ਕੇਵਲ ਰੱਟਾ ਨਾ ਹੋਵੇ, ਰਸਦਾਇਕ ਅਤੇ ਸੂਝਬੂਝ ਦੀ ਝਲਕ ਵਾਲਾ ਹੋਵੇ ਤਾਂ ਸਾਡੇ ਜੀਵਨ ਨੂੰ ਸਵਾਰਨ ਵਿਚ ਬੜਾ ਸਹਾਈ ਹੋ ਸਕਦਾ ਹੈ। ਗੁਰਸ਼ਬਦ ਦੇ ਅਰਥ ਵੀਚਾਰਿਆਂ ਨਾਮ ਸਿਮਰਨ ਦੀ ਘਾਲ ਕਮਾਈ ਕੀਤਿਆਂ ਜੀਵਨ ਵਿਚ ਗੁੱਝੇ ਭੇਦ ਆਪ ਮੁਹਾਰੇ ਅੰਤਰ ਆਤਮੇ ਪ੍ਰਗਟ ਹੁੰਦੇ ਹਨ।"[੧੭]

ਇੱਥੇ ਇਹ ਦੱਸਣਾ ਅਤਿ ਜ਼ਰੂਰੀ ਹੋਵੇਗਾ ਕਿ ਗਿਆਨੀ ਜੀ ਦਾ ਨਿੱਜੀ ਜੀਵਨ ਪੂਰਨ ਤੌਰ 'ਤੇ ਗੁਰਮਤਿ ਆਧਾਰਿਤ ਸੀ। ਅੰਮ੍ਰਿਤ ਵੇਲਾ, ਨਿਤਨੇਮੀ, ਹੁਕਮੀ, ਕਿਰਤੀ, ਨਿਸ਼ਕਾਮ ਕੀਰਤਨੀਏ, ਕਥਾਵਾਚਕ, ਸੇਵਾਦਾਰ, ਟੀਕਾਕਾਰ ਆਦਿ ਸਭ ਪੱਖਾਂ ਵਿਚ ਗੁਰੂ ਕਿਰਪਾ ਸਦਕਾ ਪਰਬੀਨ ਸਨ। ਗਿਆਨੀ ਜੀ ਲਿਖਦੇ ਹਨ "ਮੇਰੀ ਸੁਰਤਿ ਜਦੋਂ ਇਸ ਸਟੀਕ ਦੀ ਬਿਖਮ ਸੇਵਾ ਵੱਲ ਜਾਂਦੀ ਹੈ ਤਾਂ ਕਈ ਵਾਰੀ ਮੈਂ ਅਸਚਰਜ ਹੋ ਜਾਂਦਾ ਹਾਂ ਅਤੇ ਮੈਨੂੰ ਇਉ ਅਨੁਭਵ ਹੁੰਦਾ ਹੈ ਜਿਵੇਂ ਮੇਰੇ ਪਿਛਲੇ ਕਰਮਾਂ ਦਾ ਕੋਈ ਦ੍ਰਿੜ੍ਹ ਸੰਕਲਪ ਅਧੂਰਾ ਰਹਿ ਗਿਆ ਹੋਵੇ ਅਤੇ ਉਸ ਦੀ ਪੂਰਤੀ ਲਈ ਮੈਨੂੰ ਇਹ ਅਵਸਰ ਮਿਲਿਆ ਹੋਵੇ ਕਿਉਂਕਿ ਮੇਰੀ ਵਿੱਤ ਤੋਂ ਬਾਹਰ ਲੋੜੀਂਦੇ ਸਾਧਨ ਮੈਨੂੰ ਸੁਤੇ ਹੀ ਉਪਲਬਧ ਹੋ ਰਹੇ ਹਨ ਜੋ ਮੇਰੇ ਲਈ ਢਾਰਸ ਰੂਪ ਢਾਲ ਬਣੇ ਹੋਏ ਹਨ....ਅਸਲ ਵਿਚ ਇਹ ਘਾਲਣਾ ਮੇਰੀ ਨਹੀਂ ਉਸ ਨਦਰੀ ਦੀ ਨਦਰਿ ਨਿਹਾਲਣਾ ਹੈ। ਜਿਸ ਨੇ ਬਾਂਹ ਫੜ ਕੇ ਮੈਨੂੰ ਆਪਣੀ ਸੇਵਾ ਵਿਚ ਲਾਇਆ ਹੋਇਆ ਹੈ।"[੧੮] ਇਨ੍ਹਾਂ ਸ਼ਬਦਾਂ ਵਿਚ ਕਿਤੇ ਵੀ ਨਿੱਜਪਣ ਜਾਂ ਹਉ ਨਜ਼ਰੀਂ ਨਹੀਂ ਪੈਂਦੀ ਬਲਕਿ ਨਿਰਮਾਣਤਾ ਦੇ ਦਰਸ਼ਨ ਹੁੰਦੇ ਹਨ ਪਰੰਤੂ ਫੈਸਲਾ ਰੂਪੀ ਨਿਰਣੈ ਦਾ ਸਿੱਧਾ ਸੰਬੰਧ 'ਹਉਂ' ਨਾਲ ਹੈ।

'ਟੀਕਾਕਾਰੀ ਦਾ ਮਾਰਗ' ਸਿਰਲੇਖ ਵਿਚ ਵੀ ਗਿਆਨੀ ਜੀ, ਭਾਈ ਵੀਰ ਸਿੰਘ ਜੀ ਅਤੇ ਸੰਤ ਹਰਨਾਮ ਸਿੰਘ ਜੀ ਰਾਮਪੁਰ ਖੇੜੇ ਵਾਲਿਆਂ ਦੀ ਆਪਸੀ ਵਾਰਤਾਲਾਪ ਨੂੰ ਦ੍ਰਿਸ਼ਟੀਗੋਚਰ ਕਰਦੇ ਹਨ ਜਿਸ ਵਿਚ ਭਾਈ ਵੀਰ ਸਿੰਘ ਜੀ ਗੁਰਬਾਣੀ ਦੇ ਅਸਲ ਅਰਥ ਲਿਖਣੋ ਅਸਮਰਥਾ ਪ੍ਰਗਟਾਉਂਦੇ ਹਨ ਅਤੇ ਭਾਈ ਹਰਨਾਮ ਸਿੰਘ ਜੀ ਨੂੰ ਆਪਣੀ ਡਾਢੀ ਰਮਜ਼ ਬਾਰੇ ਦੱਸਦੇ ਹਨ। ਵਾਰਤਾਲਾਪ ਦੀ ਘਟਨਾ ਉਦੋਂ ਦੀ ਹੈ ਜਦੋਂ ਭਾਈ ਵੀਰ

ਸਿੰਘ ਜੀ ਦੀ ਬਿਮਾਰੀ ਦਾ ਪਤਾ ਲੈਣ ਬਾਬਾ ਹਰਨਾਮ ਸਿੰਘ ਉਨ੍ਹਾਂ ਪਾਸ ਪਹੁੰਚੇ। ਵਾਰਤਾਲਾਪ ਦੇ ਕੁਝ ਅੰਸ਼ ਇਸ ਪ੍ਰਕਾਰ ਹਨ– "ਭਾਈ ਹਰਨਾਮ ਸਿੰਘ ਜੀ! ਬਿਮਾਰੀ ਕਾਹਦੀ, ਸਾਡੇ ਨਾਲ ਸਤਿਗੁਰੂ ਜੀ ਨੇ ਇਸ ਪ੍ਰਕਾਰ ਖੇਡ ਕੀਤੀ ਹੈ ਕਿ ਜਿਵੇਂ ਕਿਸੇ ਮਨੁੱਖ ਨੂੰ ਜਹਾਜ਼ ਜਾਂ ਬੇੜੀ ਵਿਚ ਬਿਠਾ ਕੇ ਸਮੁੰਦਰ ਵਿਚਕਾਰ ਲੈ ਜਾਈਏ ਤੇ ਉੱਥੇ ਉਸ ਨੂੰ ਜਹਾਜ਼ ਵਿਚੋਂ ਧੱਕਾ ਦੇ ਕੇ ਸਮੁੰਦਰ ਵਿਚ ਸੁੱਟ ਦੇਈਏ ਤੇ ਡਿਗਦੇ ਸਮੇਂ ਖਾਸ ਹਦਾਇਤ ਕੀਤੀ ਜਾਵੇ ਕਿ ਵੇਖੀਂ ਕਿਤੇ ਗਿੱਲਾ ਨਾ ਹੋ ਜਾਵੀਂ। ਕਹਿਣ ਤੋਂ ਭਾਵ ਕਿ ਸਤਿਗੁਰੂ ਜੀ ਨੇ ਮੈਨੂੰ ਹੁਕਮ ਕੀਤਾ ਕਿ ਸਾਡੇ ਸਰੂਪ ਦੇ ਅਰਥ ਕਰੋ ਅਤੇ ਵਿਸ਼ੇਸ਼ ਹਦਾਇਤ ਦਿੱਤੀ ਕਿ ਦੇਖਣਾ ਕਿਤੇ ਅਰਥ ਗਲਤ ਨਾ ਕਰ ਦੇਣੇ। ਸਤਿਗੁਰੂ ਜੀ ਦੇ ਹੁਕਮ ਨੂੰ ਮੰਨ ਕੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਰਥ ਲਿਖਣੇ ਅਰੰਭ ਕਰ ਦਿੱਤੇ ਪਰ ਇਹ ਨਿਰੰਕਾਰ ਦੇ ਦੇਸ਼ ਦੀ ਬਾਣੀ ਹੈ। ਇਸ ਦੇ ਸੰਪੂਰਣ ਅਰਥ ਕੌਣ ਕਰ ਸਕਦਾ ਹੈ। ਇਹ ਪਰਮੇਸ਼ਰ ਅਕਾਲ ਪੁਰਖ ਦੇ ਬਚਨ ਹਨ। ਮਨੁੱਖ ਬੁੱਧੀ ਰੱਖਣ ਵਾਲਾ ਸੀਮਤ ਬੁੱਧੀ ਰਾਹੀਂ ਅਸੀਮ ਤੇ ਅਗਾਧ ਬੋਧ ਬਾਣੀ ਦੇ ਕੌਣ ਅਤੇ ਕਿਵੇਂ ਅਰਥ ਕਰ ਸਕਦਾ ਹੈ? ਸੋ ਯਤਨ ਕੀਤਾ, ਅੱਖਰੀ ਅਰਥ ਲਿਖਣੇ ਅਰੰਭ ਕਰ ਦਿੱਤੇ। ਜਦੋਂ ਸੁਰਤੀ ਉਪਰਲੇ ਮੰਡਲਾਂ ਵਿਚ ਜਾਂਦੀ ਹੈ ਤਾਂ ਇਹ ਕੀਤੇ ਹੋਏ ਅਰਥ ਬਦਲ ਜਾਂਦੇ ਹਨ। ਜਦੋਂ ਸੁਰਤੀ ਹੋਰ ਅਗਾਂਹ ਜਾਂਦੀ ਹੈ ਤਦ ਇਸੇ ਬਾਣੀ ਦੇ ਅਰਥ ਹੋਰ ਅਨੁਭਵ ਹੁੰਦੇ ਹਨ। ਸੋ ਇਕ-ਇਕ ਪੰਕਤੀ ਦੇ ਅਰਥਾਂ ਪਿੱਛੇ ਜਾਂਦੀ ਸੁਰਤੀ ਥੱਕ ਗਈ ਹੈ। ਹੋਰ ਕੋਈ ਸਰੀਰਕ ਬਿਮਾਰੀ ਨਹੀਂ ਹੈ। ਡਾਕਟਰਾਂ ਨੇ ਸੰਗਤ ਨਾਲ ਮਿਲਣ ਅਤੇ ਬਚਨ ਕਰਨ ਦੀ ਮਨਾਹੀ ਕਰ ਦਿੱਤੀ ਹੈ। ਇਸ ਤਰ੍ਹਾਂ ਅੰਦਰ ਬੈਠੇ ਅਸੀਂ ਨਾਮ ਸਿਮਰਨ ਦਾ ਅਨੰਦ ਮਾਣ ਰਹੇ ਹਾਂ। ਇਹ ਵੀ ਨਿਰੰਕਾਰ ਦੀ ਮੌਜ ਹੀ ਹੈ।"[੧੯] ਸੋ, ਜੋ ਇਨਸਾਨ ਅਜਿਹੇ ਗੁਹਝ ਭਰੇ ਵਾਕਾਂ ਨਾਲ ਜੁੜਿਆ ਹੋਵੇ ਅਤੇ ਸਟੀਕ ਵਿਚ ਦਰਜ ਕਰ ਰਿਹਾ ਹੋਵੇ ਜਾਂ ਜਾਣਦਾ ਹੋਵੇ, ਉਹ ਖੁਦ ਕਿਸ ਤਰ੍ਹਾਂ ਗੁਰਬਾਣੀ ਦਾ ਨਿਰਣਾ ਜਾਂ ਫੈਸਲਾ ਕਰ ਸਕਦਾ ਹੈ? ਇਹ ਸੰਭਵ ਨਹੀਂ।

ਭਾਈ ਕਸ਼ਮੀਰ ਸਿੰਘ (P.S.S III Rtd.) ਲਿਖਦੇ ਹਨ "ਅਰਥ ਭੇਦ ਅਤੇ ਨਿਰਣੈ ਅਧੀਨ ਹੁਣ ਤਕ ਹੋਏ ਟੀਕਿਆਂ ਵਿਚ ਕੀਤੇ ਅਰਥਾਂ ਦਾ ਤੁਲਨਾਤਮਕ ਅਧਿਐਨ ਕਰ ਕੇ ਗੁਰਬਾਣੀ ਦੇ ਅਰਥ ਗੁਰਬਾਣੀ ਰਾਹੀਂ ਸ਼ੰਕਿਆਂ ਦੀ ਨਵਿਰਤੀ ਕਰਨ ਦਾ ਸੁਚੱਜਾ ਉੱਦਮ ਕੀਤਾ ਹੈ। ਇਸ ਦੇ ਫਲਸਰੂਪ ਪਾਠਕ ਜਨ. . . ਅਟਕਲ-ਪੱਚੂ ਅਥਵਾ ਅਥਵਾ ਵਾਲੇ ਕੀਤੇ ਅਰਥਾਂ ਦੇ ਚੱਕਰਵਿਯੂ ਤੋਂ ਬਚ ਜਾਣਗੇ।"[੨੦]

## ਨਿਰਣੈ ਦਾ ਉਦੇਸ਼ :

ਗਿਆਨੀ ਜੀ ਦਾ ਮੰਨਣਾ ਹੈ ਕਿ "ਗੁਰਬਾਣੀ ਵੀਚਾਰ ਦਾ ਖੇਤਰ ਬਹੁਤ ਵਿਸ਼ਾਲ ਹੈ। ਸੰਪ੍ਰਦਾਈ ਅਰਥ ਜੋ ਸੀਨਾ ਬਸੀਨਾ ਚੱਲੇ ਆ ਰਹੇ ਹਨ ਉਨ੍ਹਾਂ ਉਤੇ ਵੇਦਾਂਤਕ ਅਤੇ ਪੌਰਾਣਕ ਵੀਚਾਰਾਂ ਦੀ ਚੜੀ ਹੋਈ ਰੰਗਣ ਵੇਖ ਕੇ ਗੁਰਮੁਖ ਵਿਦਵਾਨਾਂ ਨੇ '*ਇਕਾ ਬਾਣੀ ਇਕੁ ਗੁਰੁ ਇਕੋ ਸਬਦੁ ਵੀਚਾਰਿ॥*' ਵਾਲੀ ਸੇਧ ਨੂੰ ਅਪਣਾਉਣ ਤੇ ਬਲ ਦਿੱਤਾ।

ਗੁਰਬਾਣੀ ਦੇ ਪਾਵਨ ਪ੍ਰਮਾਣਾਂ ਅਤੇ ਗੁਰਬਾਣੀ ਲਗਾਮਾਤਰੀ ਨੇਮਾਂ ਦੇ ਆਧਾਰ ਤੇ ਇਕ ਅਰਥ ਨੂੰ ਮੁੱਖ ਰੱਖਿਆ ਗਿਆ ਹੈ। ਜਦੋਂ ਜਗਿਆਸੂਆਂ ਦੇ ਅੰਤਸ਼ਕਰਨ ਨੂੰ ਗੁਰਬਾਣੀ ਵੀਚਾਰ ਦੀਆਂ ਝਲਕਾਂ ਪੈਂਦੀਆਂ ਹਨ ਤਾਂ ਉਹ ਨਿਝੱਕ ਹੋ ਕੇ ਗੁਰੂ ਦਰਸਾਏ ਮਾਰਗ ਉੱਤੇ ਚੱਲਣ ਲੱਗ ਜਾਂਦੇ ਹਨ।"[੨੧] ਭਾਵ ਨਿਰਣੈ ਦਾ ਉਦੇਸ਼ ਗੁਰਬਾਣੀ ਦੀ ਵਿਚਾਰ ਗੁਰਮੁਖਾਂ ਦੀ ਸੰਗਤ ਅਤੇ ਗੁਰਬਾਣੀ ਲਗਾਂਮਾਤਰਾਵਾਂ ਅਨੁਸਾਰ ਵੱਧ ਤੋਂ ਵੱਧ ਅਰਥਾਂ ਦੀ ਸਪੱਸ਼ਟਤਾ ਪ੍ਰਾਪਤ ਕਰਨਾ ਹੈ।

**ਨਿਰਣੈ ਦਾ ਤਰੀਕਾ :**

ਗੁਰਮੁਖ ਸਿੰਘ (ਸਾਬਕਾ ਪ੍ਰਿੰਸੀਪਲ ਗੁਰਮਤਿ ਕਾਲਜ, ਪਟਿਆਲਾ), ਗਿਆਨੀ ਜੀ ਵੱਲੋਂ ਕੀਤੇ ਨਿਰਣੈ ਦਾ ਅਰਥ 'ਵੀਚਾਰ' ਹੈ, ਉਤੇ ਮੋਹਰ ਹੀ ਲਗਾ ਦਿੰਦੇ ਹਨ। ਆਪ ਜੀ ਗਿਆਨੀ ਜੀ ਵੱਲੋਂ ਨਿਰਣੈ ਦਾ ਤਰੀਕਾ ਬਿਆਨਦੇ ਹੋਏ ਲਿਖਦੇ ਹਨ "ਇਸ ਸੰਬੰਧ ਵਿਚ ਪਾਠਕਾਂ ਦੇ ਗਿਆਤ ਲਈ ਇਕ ਅਹਿਮ ਗੱਲ ਤੋਂ ਜਾਣੂ ਕਰਾਉਣਾ ਜ਼ਰੂਰੀ ਸਮਝਦਾ ਹਾਂ ਕਿ ਗਿਆਨੀ ਜੀ ਨੂੰ ਅਰਥ ਭੇਦਾਂ ਦਾ ਨਿਰਣੈ ਕਰਨ ਵਿਚ ਜਿੱਥੇ-ਜਿੱਥੇ ਕੋਈ-ਕੋਈ ਅਟਕਾਅ ਪੈਂਦਾ ਹੈ ਉੱਥੇ ਆਪ ਸਭ ਤੋਂ ਪਹਿਲਾਂ ਗੁਰੂ ਚਰਨਾਂ ਵਿਚ ਅਰਦਾਸ ਕਰਦੇ ਹਨ। ਫਿਰ ਨਿਰਣੈ ਕਰਨ ਤੋਂ ਪਹਿਲਾਂ ਆਪਣੇ ਸੁਹਿਰਦ ਸਹਿਯੋਗੀ ਵਿਦਵਾਨ ਸੱਜਣਾਂ ਭਾਈ ਸਾਹਿਬ ਜੋਗਿੰਦਰ ਸਿੰਘ ਜੀ ਤਲਵਾੜਾ, ਸਿੰਘ ਸਾਹਿਬ ਭਾਈ ਜੋਗਿੰਦਰ ਸਿੰਘ ਵੇਦਾਂਤੀ ਸ੍ਰੀ ਅੰਮ੍ਰਿਤਸਰ, ਭਾਈ ਜੀਵਨ ਸਿੰਘ ਜੀ ਪਟਿਆਲਾ, ਭਾਈ ਸਾਹਿਬ ਕਸ਼ਮੀਰ ਸਿੰਘ ਜੀ ਮੋਹਾਲੀ, ਗਿਆਨੀ ਜਗਮੋਹਨ ਸਿੰਘ ਜੀ ਲੁਧਿਆਣਾ ਅਤੇ ਦਾਸਰੇ ਨਾਲ ਵਿਚਾਰ-ਵਟਾਂਦਰਾ ਕਰਨ ਦਾ ਯਤਨ ਕਰਦੇ ਹਨ।"[੨੨]

ਇਹ ਵੀ ਬਿਲਕੁਲ ਸੱਚ ਹੈ ਕਿ ਗਿਆਨੀ ਜੀ ਨੇ ਤੁਲਨਾਤਮਿਕ ਅਧਿਐਨ ਰਾਹੀਂ ਅਰਥਾਂ ਨੂੰ ਪ੍ਰਸਤੁਤ ਕਰ ਕੇ ਜਿਥੇ ਗਲਤ ਅਰਥਾਂ ਨੂੰ ਰੱਦ ਕੀਤਾ ਹੈ, ਉੱਥੇ ਸਹੀ ਅਰਥਾਂ ਦੀ ਪ੍ਰੋੜ੍ਹਤਾ ਵੀ ਕੀਤੀ ਹੈ। ਇਸ ਤਰ੍ਹਾਂ ਦੀਆਂ ਅਨੇਕਾਂ ਉਦਾਹਰਨਾਂ ਸਟੀਕ ਵਿਚ ਮਿਲਦੀਆਂ ਹਨ। ਗਿਆਨੀ ਜਗਮੋਹਨ ਸਿੰਘ ਜੀ ਫੁਰਮਾਉਂਦੇ ਹਨ "ਗਿਆਨੀ ਹਰਿਬੰਸ ਸਿੰਘ ਜੀ ਨੇ *'ਸਿਧ ਸਭਾ ਕਰਿ ਆਸਣਿ ਬੈਠੇ ਸੰਤ ਸਭਾ ਜੈਕਾਰੋ'* ਦੀ ਪਵਿੱਤਰ ਭਾਵਨਾ ਨੂੰ ਨਾਲ ਲੈ ਕੇ ਪਿੰਗਲ ਅਤੇ ਵਿਆਕਰਣ ਨੂੰ ਮੁੱਖ ਰੱਖ ਕੇ ਨਿੱਕੇ ਤੋਂ ਨਿੱਕੇ ਅਰਥ ਭੇਦਾਂ ਨੂੰ ਪੂਰਵਜ ਟੀਕਾਕਾਰਾਂ ਨਾਲ ਚੰਗੀ ਤਰ੍ਹਾਂ ਡੂੰਘੀ ਵੀਚਾਰ ਕਰ ਕੇ ਉਨ੍ਹਾਂ ਦੇ ਢੁਕਵੇਂ ਅਤੇ ਸਾਰਥਕ ਅਰਥਾਂ ਨੂੰ ਪੂਰਨ ਸਤਿਕਾਰ ਦੇ ਕੇ ਅਤੇ ਪੁਸ਼ਟੀ ਵਜੋਂ ਗੁਰਬਾਣੀ ਦੇ ਆਧਾਰ 'ਤੇ ਆਪਣੀਆਂ ਟਿੱਪਣੀਆਂ ਦੇ ਕੇ ਇਸ ਟੀਕੇ ਦੀ ਸ਼ਾਨ ਵਿਚ ਇਕ ਮਹੱਤਵਪੂਰਨ ਦੇਣ ਦਿੱਤੀ ਹੈ।"[੨੩]

ਸਟੀਕ ਦੇ ਅਖੀਰ ਵਿਚ ਗਿਆਨੀ ਹਰਿਬੰਸ ਸਿੰਘ ਜੀ ਸਪਸ਼ਟ ਤੌਰ 'ਤੇ ਲਿਖਦੇ ਹਨ "ਕਈ ਵੀਰਾਂ ਨੂੰ ਇਹ ਭੁਲੇਖਾ ਹੈ ਕਿ ਅਰਥ ਭੇਦਾਂ ਦਾ ਜੋ ਨਿਰਣਾ ਕੀਤਾ ਹੈ ਉਹ ਅੰਤਿਮ ਹੈ। ਗੁਰਬਾਣੀ ਅਗਾਧ ਬੋਧ ਹੈ ਅਤੇ ਜਿੱਥੋਂ ਤਕ ਕਿਸੇ ਦੀ ਪਹੁੰਚ ਹੁੰਦੀ

ਹੈ ਉਹ ਉਸ ਅਨੁਸਾਰ ਹੀ ਨਜਿੱਠਦਾ ਹੈ, ਸੰਸਾਰ ਵਿਚ ਮਨੁੱਖ ਭੇਸ ਬਦਲ ਕੇ ਕਈ ਚੰਗੇ ਅਤੇ ਕਈ ਮੰਦੇ ਕੰਮ ਕਰ ਸਕਦਾ ਹੈ। ਪਰ ਸਭ ਤੋਂ ਉੱਪਰ ਗੱਲ ਹੈ ਅਦ੍ਰਿਸ਼ਟ ਵਿਚ ਆਪਣੇ ਤੋਂ ਉੱਚੇ ਜੀਵਨ ਦਾ ਜਾਣੂ ਹੋਣਾ, ਇਸ ਦੀ ਪ੍ਰਾਪਤੀ ਵੱਡੇ ਭਾਗਾਂ ਨਾਲ ਹੁੰਦੀ ਹੈ।"[੨੪]

ਗਿਆਨੀ ਜੀ ਆਪਣੀ ਰਚਨਾ 'ਸ੍ਰੀ ਦਸਮ ਗ੍ਰੰਥ ਦਰਪਣ' ਵਿਚ 'ਨਿਰਣੈ ਦਾ ਸਰੂਪ' ਸਿਰਲੇਖ ਅਧੀਨ ਖੁੱਲ ਕੇ ਨਿਰਣੈ ਬਾਰੇ ਆਪਣੀ ਭਾਵਨਾ ਬਿਆਨਦੇ ਹਨ ਅਤੇ ਨਾਲ ਹੀ 'ਨਿਰਣੈਕਾਰ' ਦੇ ਅਰਥ ਵੀ ਸਪੱਸ਼ਟ ਕਰਦੇ ਹਨ। ਗਿਆਨੀ ਜੀ ਅਨੁਸਾਰ "ਕਿਸੇ ਵਿਸ਼ੇ 'ਤੇ ਵਿਚਾਰ ਵਟਾਂਦਰੇ ਮਗਰੋਂ ਅਥਵਾ ਤੱਤ ਵਿਰੋਲਿਆ ਜਾਵੇ ਉਸ ਨੂੰ ਨਿਰਣੈ ਦਾ ਨਾਂ ਦਿੱਤਾ ਜਾਂਦਾ ਹੈ। ਅਥਵਾ ਦਾਨਿਆਂ ਦੀ ਬੈਠਕ ਵਿਚ ਸਤਯ ਦਾ ਗਿਆਨ ਪ੍ਰਗਟਾਉਣ ਵੇਲੇ ਜੋ ਨਿਆਂ ਉਘੜਦਾ ਹੈ, ਉਹ ਨਿਰਣੈ ਦਾ ਪ੍ਰਤੀਕ ਹੁੰਦਾ ਹੈ। ਨਿਰਣੈ ਵਿਚ ਕਿਸੇ ਨਿੱਜੀ ਮਨੌਤ ਦਾ ਨਾਂ ਨਹੀਂ ਹੁੰਦਾ ਅਤੇ ਨਾ ਹੀ ਕਿਸੇ ਪ੍ਰਕਾਰ ਦਾ ਅਨਿਆ ਹੁੰਦਾ ਹੈ। ਨਿਰਣੈਕਾਰ ਦਾ ਮੁੱਖ ਕਰਮ 'ਤੇ ਫਰਜ਼ ਇਹੋ ਹੁੰਦਾ ਹੈ ਕਿ ਉਹ ਹਮੇਸ਼ਾ *'ਪੂਰਾ ਨਿਆਉ ਕਰੇ ਕਰਤਾਰੁ'* ਵਾਲੀ ਸਦਭਾਵਨਾ ਨੂੰ ਪਰਧਾਨ ਰੱਖੇ। ਸੰਬੰਧਿਤ ਨਿਰਣੈ ਬਾਰੇ ਵਿਰੋਧੀ ਅਤੇ ਅਨੁਆਈ ਦੋਹਾਂ ਪੱਖਾਂ ਨੂੰ ਧਿਆਨ ਦੇ ਕੇ ਸੁਣੇ ਅਤੇ ਚੰਗੀ ਤਰ੍ਹਾਂ ਜਾਂਚ-ਪੜਤਾਲ ਕਰੇ। ਉਹ ਆਪਣੀ ਦਲੀਲ ਦਾ ਆਪ ਹੀ ਵਕੀਲ ਨਾ ਬਣੇ ਭਾਵ ਕੇਵਲ ਸ੍ਵੈ ਪੱਖੀ ਜਾਂ ਸ੍ਵੈ-ਵਿਰੋਧੀ ਵੀਚਾਰਾਂ ਦੀ ਪ੍ਰੋੜਤਾ ਲਈ ਇਕੱਤਰ ਕੀਤੀ ਸਮੱਗਰੀ ਨੂੰ ਨਿਰਣੈ ਦਾ ਆਧਾਰ ਨਾ ਬਣਾਇ, ਸਗੋਂ ਉਸ ਬਾਰੇ ਸਰਬ ਸਾਂਝੀ ਅਤੇ ਗੁਰਮਤਿ ਅਨੁਕੂਲ ਵੀਚਾਰਧਾਰਾ ਨੂੰ ਨਿਰਣੈ ਦਾ ਧੁਰਾ ਬਣਾਏ। ਜੇ ਕੋਈ ਨਿਰਣੈਕਾਰ ਇਉ ਨਹੀਂ ਕਰਦਾ ਅਤੇ ਆਪਣੀ ਹੋਂਦ ਨੂੰ ਕਾਇਮ ਰੱਖਣ ਹਿੱਤ ਆਪਦੇ ਕੀਤੇ ਨਿਰਣੈ 'ਤੇ ਅੜ੍ਹਦਾ ਹੈ ਤਾਂ ਅਜਿਹੀ ਕਿਸਮ ਦਾ ਨਿਰਣਾਂ ਦੁਬਿਧਾ ਭਰਪੂਰ ਅਤੇ ਪਾਠਕਾਂ ਨੂੰ ਧੋਖਾ ਦੇਣ ਵਾਲਾ ਸਿੱਧ ਹੁੰਦਾ ਹੈ।"[੨੫]

ਗਿਆਨੀ ਜੀ 'ਨਿਰਣੈਕਾਰ' ਸੰਬੰਧੀ ਵਿਚਾਰ ਪ੍ਰਗਟਾਉਂਦੇ ਹਨ ਕਿ ਨਿਰਣੈਕਾਰ ਹਉਮੈ ਤੋਂ ਦੂਰ ਨਿਰਮਾਣਤਾ ਵਿਚ ਵਿਚਰਦਾ ਹੈ ਅਤੇ ਆਪਣੇ ਕੀਤੇ ਹੋਏ ਨਿਰਣੈ ਪ੍ਰਤੀ ਸਪੱਸ਼ਟ ਵਿਚਾਰ ਰੱਖਦਾ ਹੈ। ਨਿਰਣੈਕਾਰ ਦੀ ਸੋਚ ਸਿਰਫ਼ ਸ੍ਵੈ-ਕੇਂਦਰਿਤ ਹੀ ਨਹੀਂ ਹੋਣੀ ਚਾਹੀਦੀ ਬਲਕਿ ਗੁਰਸਿੱਖ ਸੂਝਵਾਨ ਪਾਠਕਾਂ ਦਾ ਵੀ ਉਸ ਨਾਲ ਸਹਿਮਤ ਹੋਣਾ ਜ਼ਰੂਰੀ ਹੈ। ਨਿਰਣੈਕਾਰ ਦੇ ਨਿਰਣੈ ਦੀ ਨਿਸ਼ਚਿਤਤਾ ਲਈ ਉਸ ਦਾ ਨਿੱਜੀ ਅਤੇ ਸੰਗਤੀ ਜੀਵਨ ਵੀ ਮਾਇਨੇ ਰੱਖਦਾ ਹੈ। ਨਿਰਣੈ ਦੌਰਾਨ ਦੂਜੇ ਭਾਉ ਵਾਲੀ ਭਾਵਨਾ ਪ੍ਰਤੀਤ ਨਾ ਹੋਵੇ। ਸੱਚ ਤੇ ਖਰਾ ਉਤਰਣ ਵਾਲੇ ਨਿਰਣੇ ਦੀ ਖਾਸ ਮਹੱਤਤਾ ਹੁੰਦੀ ਹੈ। ਨਿਰਣੈ ਦੌਰਾਨ ਧਾਰਮਿਕਤਾ ਅਤੇ ਸ਼ਰਧਾ ਵਾਲਾ ਪੱਖ ਹਮੇਸ਼ਾ ਮੌਜੂਦ ਰਹਿਣਾ ਚਾਹੀਦਾ ਹੈ। ਨਿਰੀ ਵਿੱਦਿਅਕ ਯੋਗਤਾ 'ਤੇ ਆਧਾਰਿਤ ਨਿਰਣਾ ਧੋਖਾ ਹੁੰਦਾ ਹੈ, ਅਸਲ ਨਿਰਣਾ ਪੰਥਕ ਰੂਪ ਵਿਚ ਗੁਰਬਾਣੀ ਦੇ ਚਾਨਣ ਵਿਚ ਹੀ ਹੋ ਸਕਦਾ ਹੈ। ਨਿੱਜੀ

ਨਿਰਣੇ ਦੀ ਪੰਥਕ ਰੂਪ ਵਿਚ ਸਹਿਮਤੀ ਤੋਂ ਬਿਨਾਂ ਕੋਈ ਥਾਂ ਨਹੀਂ ਹੁੰਦੀ।[੨੬]

ਸਮੁੱਚੇ ਤੌਰ 'ਤੇ ਕਿਹਾ ਜਾ ਸਕਦਾ ਹੈ ਕਿ ਗਿਆਨੀ ਹਰਿਬੰਸ ਸਿੰਘ ਨਿਰਣੈਕਾਰ ਵੱਲੋਂ ਗੁਰਬਾਣੀ ਦੇ ਅਰਥਾਂ ਪ੍ਰਤੀ ਅੰਤਿਮ ਨਿਰਣਾਂ ਜਾਂ ਅੰਤਿਮ ਰਾਇ ਨਹੀਂ ਪ੍ਰਗਟਾਈ ਗਈ ਬਲਕਿ ਉਨ੍ਹਾਂ ਨੇ 'ਨਿਰਣੈ' ਪੱਖ ਨੂੰ ਵਿਲੱਖਣ ਰੂਪ ਵਿਚ ਪ੍ਰਗਟਾਇਆ ਹੈ।

**ਹਵਾਲੇ :**


੧. ਹਰਿਬੰਸ ਸਿੰਘ (ਗਿ.), *ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ*, ਪੋਥੀ ੧੩, ਪੰਨਾ ਫ

੨. ਨਿੱਜੀ ਮੁਲਾਕਾਤ, ਗਿਆਨੀ ਹਰਿਬੰਸ ਸਿੰਘ, ਮਿਤੀ-੫ ਮਾਰਚ ੨੦੧੫

੩. ਕਾਨ੍ਹ ਸਿੰਘ ਨਾਭਾ (ਭਾਈ), *ਗੁਰੁਸ਼ਬਦ ਰਤਨਾਕਰ ਮਹਾਨ ਕੋਸ਼*, ਪੰਨਾ ੭੧੧

੪. ਡਾ. ਹਰਭਜਨ ਸਿੰਘ (ਸੰਪਾ.), *ਸ੍ਰੀ ਗੁਰੁ ਗ੍ਰੰਥ ਕੋਸ਼*, ਪੰਨਾ ੭੯

੫. ਡਾ. ਪ੍ਰੇਮ ਪ੍ਰਕਾਸ਼ ਸਿੰਘ (ਸੰਪਾ.), *ਸੰਸਕ੍ਰਿਤ ਪੰਜਾਬੀ ਕੋਸ਼*, ਪੰਨਾ ੩੯੫

੬. ਹਰਿਬੰਸ ਸਿੰਘ (ਗਿ.), *ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ*, ਪੋਥੀ ੧, ਪੰਨਾ ੫੧੩

੭. *ਓਹੀ*, ਪੋਥੀ ੧, ਪੰਨਾ ੨੨

੮. *ਓਹੀ*, ਪੋਥੀ ੭, ਪੰਨੇ ੫੦੬-੫੦੭

੯. *ਓਹੀ*, ਪੋਥੀ ੨, ਪੰਨਾ ੧੨

੧੦. ਹਰਿਬੰਸ ਸਿੰਘ (ਗਿ.), *ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ*, ਪੋਥੀ ੨, ਪੰਨਾ ੧੭

੧੧. *ਓਹੀ*, ਪੋਥੀ ੨, ਪੰਨੇ ੨੨-੨੩

੧੨. *ਓਹੀ*, ਪੋਥੀ ੩, ਪੰਨਾ ੫

੧੩. *ਓਹੀ*, ਪੋਥੀ ੪, ਪੰਨਾ ੩੦

੧੪. ਹਰਿਬੰਸ ਸਿੰਘ (ਗਿ.), *ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ*, ਪੋਥੀ ੬, ਪੰਨਾ ੧੭

੧੫. *ਓਹੀ*, ਪੋਥੀ ੬, ਪੰਨੇ ੧੯-੨੦

੧੬. ਹਰਿਬੰਸ ਸਿੰਘ (ਗਿ.), *ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ*, ਪੋਥੀ ੮, ਪੰਨਾ ੧੬

੧੭. *ਓਹੀ*, ਪੋਥੀ ੮, ਪੰਨਾ ੧੭

੧੮. *ਓਹੀ*, ਪੋਥੀ ੮, ਪੰਨਾ ੧੯

੧੯. ਹਰਿਬੰਸ ਸਿੰਘ (ਗਿ.), *ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ*, ਪੋਥੀ ੮, ਪੰਨਾ ੨੩

੨੦. *ਓਹੀ*, ਪੋਥੀ ੧੩, ਪੰਨਾ 'ਥ' ਤੋਂ 'ਦ'

੨੧. *ਓਹੀ*, ਪੋਥੀ ੧੨, ਪੰਨਾ 'ਝ'

੨੨. ਹਰਿਬੰਸ ਸਿੰਘ (ਗਿ.), *ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ*, ਪੋਥੀ ੧੨, ਪੰਨਾ ੪

੨੩. *ਓਹੀ*, ਪੋਥੀ ੧੩, ਪੰਨਾ 'ਫ'

੨੪. *ਓਹੀ*, ਪੋਥੀ ੧੦, ਪੰਨਾ 'ਲ'

੨੫. ਹਰਿਬੰਸ ਸਿੰਘ (ਗਿ.), *ਸ੍ਰੀ ਦਸਮ ਗ੍ਰੰਥ ਦਰਪਣ*, ਪੰਨਾ ੭੫

੨੬. *ਓਹੀ*, ਪੰਨੇ ੭੬-੭੯

# ਮਤਿ ਬੁਧਿ ਸੁਰਤਿ ਨਾਹੀ ਚਤੁਰਾਈ

*-ਸ. ਜੋਗਿੰਦਰ ਸਿੰਘ**

**ਤਿਨ ਰਾਹ:** ਪ੍ਰਭੂ ਪ੍ਰਾਪਤੀ ਦੇ ਤਿੰਨ ਰਾਹ ਮੰਨੇ ਗਏ ਹਨ। ਇਕ ਰਾਹ ਹੈ ਬਾਹਰ ਦਾ, ਜਿਸ ਨੂੰ 'ਕਰਮ ਮਾਰਗ' ਕਹਿੰਦੇ ਹਨ। ਇਸ ਰਾਹ 'ਤੇ ਜੋ ਵੀ ਕਰਮ ਕੀਤਾ ਜਾਂਦਾ ਹੈ ਉਹ ਪ੍ਰਗਟ ਰੂਪ ਵਿਚ, ਬਾਹਰ ਸੰਸਾਰ ਵਿਚ, ਸੰਸਾਰ ਨਾਲ ਕੀਤਾ ਜਾਂਦਾ ਹੈ। ਦੂਸਰਾ ਰਾਹ ਹੈ ਅੰਦਰ ਦਾ, ਜਿਸ ਨੂੰ 'ਗਿਆਨ ਮਾਰਗ' ਕਿਹਾ ਜਾਂਦਾ ਹੈ। ਇਸ ਵਿਚ ਬਾਹਰ ਕੁਝ ਵੀ ਨਹੀਂ ਕਰਨਾ ਪੈਂਦਾ, ਕੋਈ ਭੱਜ-ਦੌੜ ਨਹੀਂ ਕਰਨੀ ਪੈਂਦੀ। ਬਸ ਪ੍ਰਭੂ ਬਾਰੇ ਗਿਆਨ ਪ੍ਰਾਪਤ ਕਰਨ ਦੀ ਹੀ ਲੋੜ ਹੁੰਦੀ ਹੈ। ਤੀਸਰਾ ਹੈ 'ਭਗਤੀ ਮਾਰਗ'। ਇਹ ਰਾਹ ਅੰਦਰ ਦਾ ਵੀ ਹੈ ਅਤੇ ਬਾਹਰ ਦਾ ਵੀ। ਇਹ ਭਾਵਨਾ ਦਾ ਮਾਰਗ ਹੈ। ਪਿਆਰ ਅੰਦਰ ਪ੍ਰਗਟ ਹੁੰਦਾ ਹੈ ਪਰ ਦਰਸਾਇਆ ਬਾਹਰ ਜਾਂਦਾ ਹੈ। ਇਨ੍ਹਾਂ ਤਿੰਨਾਂ ਰਾਹਾਂ ਨੂੰ ਗੁਰਬਾਣੀ ਵਿਚ ਸੁਰਤਿ, ਮਤਿ ਅਤੇ ਬੁਧਿ ਕਰਕੇ ਦਰਸਾਇਆ ਗਿਆ ਹੈ :

*-ਸੁਰਤਿ ਮਤਿ ਬੁਧਿ ਪਰਗਾਸੁ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੮੯੯)*

*-ਮਤਿ ਬੁਧਿ ਸੁਰਤਿ ਨਾਹੀ ਚਤੁਰਾਈ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੮੦੪)*

**ਕਰਮ ਮਾਰਗ:** ਰਜੋ ਗੁਣੀ ਨੂੰ ਇਹ ਰਾਹ ਸ਼ੋਭਾ ਦਿੰਦਾ ਹੈ। ਰਜੋ ਗੁਣੀ ਕਦੀ ਸ਼ਾਂਤ ਹੋ ਕੇ ਨਹੀਂ ਬੈਠ ਸਕਦਾ। ਉਸ ਲਈ ਕੁਝ ਨਾ ਕੁਝ ਕਰਨਾ ਜ਼ਰੂਰੀ ਹੈ। ਇਸ ਨਾਲ ਉਸ ਦਾ ਕੋਈ ਮਤਲਬ ਨਹੀਂ ਕਿ ਉਹ ਜੋ ਕਰ ਰਿਹਾ ਹੈ ਉਹ ਚੰਗਾ ਹੈ ਜਾਂ ਮੰਦਾ। ਕਹਿੰਦੇ ਹਨ ਕਿ ਕਿਸੇ ਨੇ ਇਕ ਜਿੰਨ ਵੱਸ ਕਰ ਲਿਆ। ਉਸ ਨੂੰ ਹਮੇਸ਼ਾਂ ਕੁਝ ਨਾ ਕੁਝ ਕਰਨ ਦੀ ਲੋੜ ਰਹਿੰਦੀ ਸੀ। ਜਿੰਨ ਨੇ ਕਿਹਾ— "ਮੈਂ ਬੇਕਾਰ ਨਹੀਂ ਬੈਠ ਸਕਦਾ। ਮੈਂ ਤੇਰਾ ਚਾਕਰ ਹਾਂ, ਇਸ ਲਈ ਮੇਰੇ ਕੋਲੋਂ ਤੂੰ ਜੋ ਵੀ ਕੰਮ ਚਾਹੇਂ ਲੈ ਸਕਦਾ ਹੈਂ। ਪਰ ਜੇ ਮੈਨੂੰ ਵਿਹਲਾ ਬੈਠਣਾ ਪਿਆ ਤਾਂ ਮੈਂ ਤੈਨੂੰ ਖਾ ਜਾਵਾਂਗਾ।" ਮਾਲਕ ਨੇ ਜਿੰਨ ਨੂੰ ਬਹੁਤ ਕੰਮ ਦੱਸੇ ਪਰ ਉਹ ਝੱਟ ਕੰਮ ਖਤਮ ਕਰ ਕੇ ਹੋਰ-ਹੋਰ ਦੀ ਮੰਗ ਕਰਦਾ ਰਹਿੰਦਾ। ਆਪਣੀ ਜਾਨ ਖ਼ਤਰੇ ਵਿਚ ਵੇਖ ਕੇ ਉਸ ਨੇ ਇਕ ਸੰਤ ਨੂੰ ਆਪਣੀ ਮੁਸ਼ਕਲ ਦੱਸੀ। ਸੰਤ ਨੇ ਕਿਹਾ- "ਜਿੰਨ ਨੂੰ ਕਹੋ ਇਕ ਭਾਰੀ ਪੱਥਰ ਨੂੰ ਚੁੱਕ ਕੇ ਪਹਾੜੀ ਦੀ ਚੋਟੀ 'ਤੇ ਲੈ ਜਾਏ।' ਫਿਰ ਉਹੀ ਪੱਥਰ ਚੁੱਕ ਕੇ ਥੱਲੇ ਲੈ ਆਵੇ। ਇਹੀ ਕੰਮ ਮੁੜ ਮੁੜ ਕਰੀ ਜਾਏ।" ਜਿੰਨ ਨੂੰ ਨਾ ਖਤਮ ਹੋਣ ਵਾਲਾ ਕੰਮ ਮਿਲ ਗਿਆ ਅਤੇ ਉਸ ਨੂੰ ਵੱਸ ਕਰਨ ਵਾਲੇ ਦੀ ਜਾਨ ਬਚ ਗਈ।

ਇਹੀ ਹਾਲ ਰਜੋ ਗੁਣੀ ਦਾ ਹੈ। ਉਸ ਨੇ ਕੁਝ ਨਾ ਕੁਝ ਕਰਨਾ ਹੈ। ਜੇ ਸਾਕਾਰਥਾ ਕਰਨ ਲਈ ਕੁਝ ਨਾ ਮਿਲੇ ਜਾਂ ਠੀਕ ਸੇਧ ਨਾ ਮਿਲੇ ਤਾਂ ਉਹ ਵਿਨਾਸ਼ੀ

**303/1. Ivory Tower, Juhu, Koliwada, Mumbai- 400049; M. 9833393536*

ਕਰਮ ਕਰਨ ਲਗਦਾ ਹੈ।

ਉਹ ਸਿਕੰਦਰ ਬਣ ਜਾਏਗਾ ਜਿਸ ਨੇ ਦੁਨੀਆ ਜਿੱਤਣ ਦੇ ਆਪਣੇ ਸੁਪਨੇ ਨੂੰ ਪੂਰਾ ਕਰਨ ਲਈ ਹਜ਼ਾਰਾਂ ਬੰਦੇ ਮਾਰ ਦਿੱਤੇ; ਨਾਦਰ ਸ਼ਾਹ ਬਣ ਜਾਏਗਾ ਜਿਸ ਨੇ ਘਰਾਂ ਦੇ ਘਰ ਉਜਾੜੇ, ਧੀਆਂ-ਭੈਣਾਂ ਅਗਵਾ ਕੀਤੀਆਂ/ਮਰਵਾ ਦਿੱਤੀਆਂ ਜਾਂ ਬਾਹਰ ਵੇਚ ਦਿੱਤੀਆਂ; ਮੁਗ਼ਲ ਹੁਕਮਰਾਨ ਬਣ ਜਾਏਗਾ ਜਿਨ੍ਹਾਂ ਨੇ ਜਨਤਾ ਉੱਪਰ ਅੰਤਾਂ ਦੇ ਜ਼ੁਲਮ ਕੀਤੇ ਜਾਂ ਹਿਟਲਰ ਬਣ ਜਾਏਗਾ ਜਿਸ ਨੇ ਲੱਖਾਂ ਯਹੂਦੀਆਂ ਨੂੰ ਜਿਊਂਦਿਆਂ ਜ਼ਹਿਰੀਲੀ ਗੈਸ ਨਾਲ ਮਾਰ ਸੁੱਟਿਆ। ਇਹ ਸਭ ਰਜੋ ਗੁਣੀ ਸਨ ਪਰ ਠੀਕ ਸੇਧ ਨਾ ਮਿਲਣ ਕਰਕੇ ਹਿੰਸਕ ਬਣ ਗਏ।

ਕਰਮ ਮਾਰਗੀ ਲਈ ਗੁਰਬਾਣੀ ਸੇਧ ਦਿੰਦੀ ਹੈ ਕਿ ਧਿਆਨ ਦਿਓ ਕਿ ਕਿਤੇ ਤੁਹਾਡੇ ਕਰਮਾਂ ਵਿਚ ਕੋਈ ਕਾਮਨਾ ਤਾਂ ਸ਼ਾਮਲ ਨਹੀਂ, ਕੋਈ ਚਤੁਰਾਈ ਤਾਂ ਨਹੀਂ ਰਲੀ ਹੋਈ। ਜਿਸ ਦੇ ਕਰਮ ਵਿਚ ਕਾਮਨਾ ਨਹੀਂ, ਚਤੁਰਾਈ ਨਹੀਂ, ਉਸੇ ਦਾ ਧਰਮ ਪਵਿੱਤਰ ਹੈ :

*-ਕਰਮ ਕਰਤ ਹੋਵੈ ਨਿਹਕਰਮ ॥ ਤਿਸੁ ਬੈਸਨੋ ਕਾ ਨਿਰਮਲ ਧਰਮ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੨੭੪)*

ਅਸੀਂ ਨਿਹਕਾਮੀ ਨਹੀਂ। ਕਾਮਨਾ ਬਿਨਾਂ ਤਾਂ ਅਸੀਂ ਕੋਈ ਕੰਮ ਕਰ ਹੀ ਨਹੀਂ ਸਕਦੇ। ਅਸੀਂ ਜਾਣਦੇ ਹੀ ਨਹੀਂ ਕਿ ਕਾਮਨਾ ਬਿਨਾਂ ਵੀ ਕੋਈ ਕੰਮ ਹੋ ਸਕਦਾ ਹੈ। ਮਨੋਵਿਗਿਆਨੀ ਤਾਂ ਇੱਥੋਂ ਤਕ ਕਹਿੰਦੇ ਹਨ ਕਿ ਮਨੁੱਖ ਕਰਮ ਕਰਦਾ ਹੀ ਨਹੀਂ। ਉਹ ਸਦਾ ਪ੍ਰਤੀਕਰਮ ਹੀ ਕਰਦਾ ਹੈ। ਸਾਡੇ ਕਰਮ ਕਿਸੇ ਪਹਿਲੇ ਕਰਮ, ਵਿਚਾਰ ਜਾਂ ਭਾਵਨਾ ਦਾ ਪ੍ਰਤੀਕਰਮ ਹੀ ਹੁੰਦੇ ਹਨ। ਅਸੀਂ ਬੋਲਦੇ ਹਾਂ ਕਿਉਂਕਿ ਕਿਸੇ ਨੇ ਕੁਝ ਪੁੱਛਿਆ ਹੁੰਦਾ ਹੈ ਜਾਂ ਸਾਡਾ ਬੋਲਣਾ ਸਾਡੇ ਅੰਦਰ ਉੱਠਦੇ ਵਿਚਾਰ ਨੂੰ ਪ੍ਰਗਟ ਕਰਨ ਦਾ ਪ੍ਰਤੀਕਰਮ ਹੁੰਦਾ ਹੈ। ਜੇਕਰ ਅੰਦਰ ਕੋਈ ਭਾਵਨਾ ਜਾਂ ਵਿਚਾਰ ਨਾ ਉੱਠੇ ਤਾਂ ਅਸੀਂ ਕੀ ਬੋਲਾਂਗੇ ਅਤੇ ਕਿਉਂ ਬੋਲਾਂਗੇ? ਕਿਸੇ ਨੇ ਗਾਲ੍ਹ ਕੱਢੀ, ਸਾਨੂੰ ਗੁੱਸਾ ਆਇਆ, ਅਤੇ ਪ੍ਰਤੀਕਰਮ ਵਜੋਂ ਅਸੀਂ ਬੁਰਾ ਕਰਮ ਕਰ ਦਿੱਤਾ। ਕਿਸੇ ਨੇ ਪਿਆਰ ਦਰਸਾਇਆ, ਸਾਨੂੰ ਚੰਗਾ ਲੱਗਾ ਅਤੇ ਅਸੀਂ ਪ੍ਰਤੀਕਰਮ ਵਜੋਂ ਚੰਗੇ ਸ਼ਬਦ ਬੋਲ ਦਿੱਤੇ। ਜਿੰਨੀ ਦੇਰ ਕਾਮਨਾ ਨਹੀਂ ਅਸੀਂ ਕਰਮ ਕਰ ਹੀ ਨਹੀਂ ਸਕਦੇ। ਸੁਖਮਨੀ ਸਾਹਿਬ ਦੀ ਬਾਣੀ ਵਿਚ ਨਿਸ਼ਕਾਮ ਕਰਮ ਕਰਨ ਦਾ ਉਪਦੇਸ਼ ਹੈ ਫੁਰਮਾਨ ਹੈ- *ਸੇਵਾ ਕਰਤ ਹੋਇ ਨਿਹਕਾਮੀ ॥ ਤਿਸ ਕਉ ਹੋਤ ਪਰਾਪਤਿ ਸੁਆਮੀ ॥* ਅਸੀਂ ਇਸ ਪਾਸੇ ਧਿਆਨ ਹੀ ਨਹੀਂ ਦਿੰਦੇ । ਕਰਮ ਵਿਚ ਕਾਮਨਾ ਨਹੀਂ ਰਹੇਗੀ ਤਾਂ ਹੀ ਕਰਮ ਨਿਸ਼ਕਾਮ ਹੋਣਗੇ ਕਿਉਂਕਿ ਹਉਂ ਵਿਚ ਕੀਤੀ ਸੇਵਾ ਕਿਸੇ ਲੇਖੇ ਨਹੀਂ :

*-ਵਿਚਿ ਹਉਮੈ ਸੇਵਾ ਥਾਇ ਨ ਪਾਏ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੦੭੧)*

*-ਹਉਮੈ ਮਾਰਿ ਕਮਲੁ ਪਰਗਾਸਾ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੬੧)*

**ਗਿਆਨ ਮਾਰਗ:** ਕਰਮ ਮਾਰਗ ਸਰੀਰ ਦਾ ਮਾਰਗ ਹੈ। ਗਿਆਨ ਮਾਰਗ ਬੁੱਧੀ ਦਾ ਮਾਰਗ ਹੈ। ਇੱਥੇ ਸਰੀਰ ਦੀ ਨਹੀਂ ਬੁੱਧੀ ਦੀ ਲੋੜ ਹੈ। ਤਮੋ ਗੁਣੀ ਨੂੰ ਇਹ ਰਾਹ ਪਸੰਦ ਆਏਗਾ। ਗੁਰੂ ਜੀ ਕਹਿੰਦੇ ਹਨ, 'ਠੀਕ ਹੈ, ਕਰਮ ਨਹੀਂ ਹੁੰਦਾ ਤਾਂ ਗਿਆਨ ਹੀ ਪ੍ਰਾਪਤ ਕਰੋ। ਪਰ ਧਿਆਨ ਜ਼ਰੂਰ ਰੱਖੋ ਕਿ ਗਿਆਨ ਪਾਉਣ ਲਈ ਕੀ ਪੜ੍ਹ ਰਹੇ ਹੋ ਤੇ ਕਿਉਂ ਪੜ੍ਹ ਰਹੇ ਹੋ?' ਇਕ ਗਿਆਨੀ ਸ੍ਰੀ ਗੁਰੂ ਨਾਨਕ ਦੇਵ ਜੀ ਕੋਲ ਆਇਆ ਤੇ ਕਹਿਣ ਲੱਗਾ, "ਮੈਂ ਸਾਰੇ ਧਰਮ ਗ੍ਰੰਥ ਪੜ੍ਹੇ ਹਨ, ਕਈ ਭਾਸ਼ਾਵਾਂ ਦਾ ਗਿਆਨ ਲਿਆ ਹੈ, ਕਈ ਫ਼ਿਲਾਸਫ਼ੀਆਂ ਦੀ ਜਾਣਕਾਰੀ ਲਈ ਹੈ।' ਗੁਰੂ ਜੀ ਮੁਸਕਰਾਉਂਦੇ ਹੋਏ ਪੁੱਛਣ ਲੱਗੇ, 'ਉਸ ਨੂੰ ਵੀ ਜਾਣਿਆ ਹੈ ਜਿਸ ਦੇ ਜਾਨਣ ਬਾਅਦ ਹੋਰ ਕੁਝ ਜਾਨਣ ਲਈ ਨਹੀਂ ਬਚਦਾ'। ਉਹ ਗਿਆਨੀ ਹੈਰਾਨੀ ਨਾਲ ਕਹਿਣ ਲੱਗਾ ਕਿ ਐਸੀ ਤਾਂ ਕੋਈ ਵਿੱਦਿਆ ਨਹੀਂ। ਗੁਰੂ ਜੀ ਨੇ ਕਿਹਾ ਕਿ ਤੇਰੀ ਕੀਤੀ ਪੜ੍ਹਾਈ ਦਾ ਕੋਈ ਲਾਭ ਨਹੀਂ। ਇਹ ਤਾਂ ਸਭ ਹਉਮੈਂ ਦੀ ਖੇਡ ਹੈ। ਇਸੇ ਲਈ ਗੁਰੂ ਜੀ ਸਾਨੂੰ ਆਸਾ ਕੀ ਵਾਰ ਵਿਚ ਦ੍ਰਿੜ੍ਹ ਕਰਵਾਉਂਦੇ ਹਨ ਕਿ ਭਾਵੇਂ ਪੜ੍ਹੀਆਂ ਕਿਤਾਬਾਂ ਨਾਲ ਗੱਡੇ ਭਰ ਲਉ, ਘਰ ਭਰ ਲਉ, ਬੇੜੀਆਂ ਭਰ ਲਉ, ਪਰ ਇਹ ਕਿਸੇ ਲੇਖੇ ਨਹੀਂ :

*ਪੜਿ ਪੜਿ ਗਡੀ ਲਦੀਅਹਿ ਪੜਿ ਪੜਿ ਭਰੀਅਹਿ ਸਾਥ ॥*
*ਪੜਿ ਪੜਿ ਬੇੜੀ ਪਾਈਐ ਪੜਿ ਪੜਿ ਗਡੀਅਹਿ ਖਾਤ ॥*
*ਪੜੀਅਹਿ ਜੇਤੇ ਬਰਸ ਬਰਸ ਪੜੀਅਹਿ ਜੇਤੇ ਮਾਸ ॥*
*ਪੜੀਐ ਜੇਤੀ ਆਰਜਾ ਪੜੀਅਹਿ ਜੇਤੇ ਸਾਸ ॥*
*ਨਾਨਕ ਲੇਖੈ ਇਕ ਗਲ ਹੋਰੁ ਹਉਮੈ ਝਖਣਾ ਝਾਖ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੬੭)*

ਉਨ੍ਹਾਂ ਦਿਨਾਂ ਵਿਚ ਗਿਆਨੀਆਂ/ਪੰਡਤਾਂ ਦੀਆਂ ਆਪਸ ਵਿਚ ਬਹਿਸਾਂ ਹੁੰਦੀਆਂ ਸਨ। ਜਿਹੜਾ ਗਿਆਨੀ ਜਿੱਤ ਜਾਏ ਉਹ ਹਾਰੇ ਦੀਆਂ ਸਾਰੀਆਂ ਕਿਤਾਬਾਂ ਦਾ ਮਾਲਕ ਹੋ ਜਾਂਦਾ ਸੀ। ਸੋ ਜਿੰਨਾ ਵੱਡਾ ਬਹਿਸਾਂ ਜਿੱਤਣ ਵਾਲਾ ਗਿਆਨੀ, ਉਸ ਦਾ ਉਨਾ ਹੀ ਵੱਡਾ ਕਿਤਾਬਾਂ ਦਾ ਢੇਰ। ਉਹ ਗਿਆਨੀ ਅਗਲੀ ਬਹਿਸ ਲਈ ਜਾਣ ਸਮੇਂ ਜਿੱਤੀਆਂ ਕਿਤਾਬਾਂ ਨੂੰ ਗੱਡਿਆਂ ਵਿਚ ਲਿਜਾਂਦਾ ਸੀ, ਆਪਣੀ ਵਿਦਵਤਾ ਦਰਸਾਉਣ ਲਈ। ਸ੍ਰੀ ਗੁਰੂ ਨਾਨਕ ਦੇਵ ਜੀ ਇਨ੍ਹਾਂ ਗਿਆਨੀਆਂ ਦੀ ਗੱਲ ਕਰਦੇ ਹੋਏ ਕਹਿੰਦੇ ਹਨ ਕਿ ਇਹ ਸਭ ਬੇਕਾਰ ਦੀ ਬਹਿਸ ਹੈ। ਆਪਣੇ ਆਪ ਨੂੰ ਜਾਣੋ। ਇਸ ਦੇ ਜਾਣਨ ਬਾਅਦ ਹੋਰ ਕੁਝ ਜਾਣਨ ਲਈ ਨਹੀਂ ਬਚਦਾ :

*-ਪ੍ਰਣਵਤਿ ਨਾਨਕ ਗਿਆਨੀ ਕੈਸਾ ਹੋਇ ॥ ਆਪੁ ਪਛਾਣੈ ਬੂਝੈ ਸੋਇ ॥*
*ਗੁਰ ਪਰਸਾਦਿ ਕਰੇ ਬੀਚਾਰੁ ॥ ਸੋ ਗਿਆਨੀ ਦਰਗਹ ਪਰਵਾਣੁ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੨੫)*

*-ਆਪੁ ਬੀਚਾਰੇ ਸੁ ਗਿਆਨੀ ਹੋਈ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੫੨)*

**ਭਗਤੀ ਮਾਰਗ:**

ਸਾਡੇ ਦਿਮਾਗ ਦੇ ਤਿੰਨ ਹਿੱਸੇ ਹਨ - ਯਾਦਾਸ਼ਤ, ਵਿਚਾਰ ਅਤੇ ਭਾਵ। ਯਾਦਾਸ਼ਤ ਦਾ ਸੰਬੰਧ ਕਰਮ ਨਾਲ ਹੈ ਕਿਉਂਕਿ ਸਾਰੇ ਕਰਮ ਯਾਦਾਸ਼ਤ ਦੀ ਸਹਾਇਤਾ ਨਾਲ ਹੀ ਹੋ ਸਕਦੇ ਹਨ। ਜੇ ਇਹ ਸਾਥ ਨਾ ਦੇਣ ਤਾਂ ਕਰਮ ਹੁੰਦੇ ਹੀ ਨਹੀਂ ਜਾਂ ਅਰਥ-ਹੀਣ, ਪਾਗਲਾਂ ਵਾਲੇ ਕਰਮ ਹੁੰਦੇ ਹਨ। ਵਿਚਾਰ ਦਾ ਸੰਬੰਧ ਗਿਆਨ ਨਾਲ ਹੈ। ਪੜ੍ਹਾਈ-ਲਿਖਾਈ ਵਿਚਾਰਾਂ ਦਾ ਹੀ ਹਿੱਸਾ ਹੈ। ਭਾਵ ਦਾ ਸੰਬੰਧ ਭਗਤੀ ਨਾਲ ਹੈ। ਜਿਨ੍ਹਾਂ ਅੰਦਰ ਭਾਵਨਾ ਪ੍ਰਧਾਨ ਹੈ ਉਨ੍ਹਾਂ ਲਈ ਭਗਤੀ ਦਾ ਮਾਰਗ ਸਹਿਜ ਹੈ।

ਗੁਰਮਤਿ ਵਿਚ ਭਗਤੀ ਮਾਰਗ ਦੀ ਬਹੁਤ ਚਰਚਾ ਹੈ ਬਲਕਿ ਕਈ ਤਾਂ ਸਿੱਖੀ ਨੂੰ ਭਗਤੀ ਮਾਰਗ ਹੀ ਦਰਸਾਉਂਦੇ ਹਨ। ਪਰ ਇਹ ਮਾਰਗ ਇੰਨਾ ਆਸਾਨ ਨਹੀਂ ਜਿੰਨਾਂ ਉੱਪਰੋਂ ਲੱਗਦਾ ਹੈ। ਭਗਤੀ ਲਈ ਕੋਮਲ ਭਾਵਨਾ, ਪਿਆਰ, ਦਇਆ, ਕਰੁਣਾ, ਖਿਮਾ ਆਦਿ ਗੁਣ ਲੋੜੀਂਦੇ ਹਨ। ਭਗਤੀ ਪਿਆਰ ਦੇ ਬਿਨਾਂ ਨਹੀਂ ਹੋ ਸਕਦੀ :

*-ਬਿਨੁ ਪਿਆਰੈ ਭਗਤਿ ਨ ਹੋਵਈ ਨਾ ਸੁਖੁ ਹੋਇ ਸਰੀਰਿ ॥*
*ਪ੍ਰੇਮ ਪਦਾਰਥੁ ਪਾਈਐ ਗੁਰ ਭਗਤੀ ਮਨ ਧੀਰਿ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੨੯)*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਪੱਸ਼ਟ ਕਰਦੇ ਹਨ ਕਿ ਪ੍ਰੇਮ ਕਰਨ ਨਾਲ ਹੀ ਪ੍ਰਭੂ ਨੂੰ ਪਾਇਆ ਜਾ ਸਕਦਾ ਹੈ। ਆਪ ਜੀ ਦਾ ਮੰਨਣਾ ਹੈ ਕਿ ਬਗਲੇ ਵਾਂਗ ਧਿਆਨ ਕਰਨ ਦਾ ਕੋਈ ਲਾਭ ਨਹੀਂ; ਤੀਰਥ 'ਤੇ ਇਸ਼ਨਾਨ ਕਰਨ ਦਾ ਜਾਂ ਹੋਰ ਕਰਮ ਕਰਨ ਦਾ ਵੀ ਕੋਈ ਲਾਭ ਨਹੀਂ; ਗਿਆਨ ਹਾਸਲ ਕਰਨ ਜਾਂ ਬਹਿਸ, ਵਿਵਾਦ ਆਦਿ ਕਰਨ ਨਾਲ ਸਿਰਫ ਜੀਵਨ ਬਰਬਾਦ ਹੁੰਦਾ ਹੈ। ਆਪ ਜੀ ਦੀ ਨਜ਼ਰ ਵਿਚ ਜਿਹੜਾ ਪ੍ਰੇਮ ਕਰਦਾ ਹੈ ਉਹੀ ਪ੍ਰਭੂ ਨੂੰ ਪਾ ਸਕਦਾ ਹੈ। ਆਪ ਜੀ ਫੁਰਮਾਉਂਦੇ ਹਨ :

*-ਕਹਾ ਭਯੋ ਜੋ ਦੋਊ ਲੋਚਨ ਮੂੰਦ ਕੈ ਬੈਠਿ ਰਹਿਓ ਬਕ ਧਿਆਨ ਲਗਾਇਓ ॥*
*ਨ੍ਹਾਤ ਫਿਰਿਓ ਲੀਏ ਸਾਤ ਸਮੁਦ੍ਰਨਿ ਲੋਕ ਗਯੋ ਪਰਲੋਕ ਗਵਾਇਓ ॥*
*ਬਾਸ ਕੀਓ ਬਿਖਿਆਨ ਸੋਂ ਬੈਠ ਕੈ ਐਸੇ ਹੀ ਐਸੇ ਸੁ ਬੈਸ ਬਿਤਾਇਓ ॥*
*ਸਾਚੁ ਕਹੋਂ ਸੁਨ ਲੇਹੁ ਸਭੈ ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ ॥*

*(ਅਕਾਲ ਉਸਤਤ)*

ਪਰ ਪ੍ਰੇਮ ਦੀ ਭਾਵਨਾ ਜਗਾਉਣੀ ਬੜੀ ਮੁਸ਼ਕਿਲ ਹੈ। ਅਣਡਿੱਠੇ ਤੇ ਅਣਪਛਾਤੇ ਪ੍ਰਭੂ ਦੇ ਮਿਲਾਪ ਲਈ ਤੜਪ ਨਹੀਂ ਜਾਗਦੀ, ਬਿਹਬਲਤਾ ਨਹੀਂ ਆਉਂਦੀ, ਅੱਥਰੂ ਨਹੀਂ ਕਿਰਦੇ। ਪ੍ਰੇਮ ਦਰਸਾਣ ਲਈ ਪ੍ਰੇਮੀ ਸਿਰਫ ਕਰਮ-ਕਾਂਡ ਹੀ ਕਰਦੇ ਹਨ- ਨੱਚਣਾ, ਟੱਪਣਾ ਆਦਿ। ਇਹ ਸਿਰਫ ਮਨ ਦਾ ਚਾਉ ਹੁੰਦਾ ਹੈ, ਪ੍ਰੇਮ ਦਾ ਦੀਵਾਨਾਪਨ

ਨਹੀਂ। ਇਸੇ ਲਈ ਗੁਰਬਾਣੀ ਇਸ ਤਰ੍ਹਾਂ ਦੇ ਨੱਚਣ-ਕੁੱਦਣ ਦੀ ਨਿਖੇਧੀ ਕਰਦੀ ਹੈ:

*-ਨਚਣੁ ਕੁਦਣੁ ਮਨ ਕਾ ਚਾਉ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੪੬੫)*

*-ਨਚਿਐ ਟਪਿਐ ਭਗਤਿ ਨ ਹੋਇ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੫੯)*

*-ਘੂੰਘਰ ਬਾਧਿ ਭਏ ਰਾਮਦਾਸਾ ਰੋਟੀਅਨ ਕੇ ਉਪਾਵਾ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੦੦੩)*

ਦੂਸਰੀ ਕਠਿਨਾਈ ਇਹ ਹੈ ਕਿ ਮਨੁੱਖੀ ਮਨ ਬੁੱਧੀ ਅਧੀਨ ਹੁੰਦਾ ਜਾ ਰਿਹਾ ਹੈ। ਵਿਚਾਰ ਸ਼ਕਤੀ ਵਧਦੀ ਜਾ ਰਹੀ ਹੈ ਤੇ ਭਾਵਨਾ ਮਰਦੀ ਜਾ ਰਹੀ ਹੈ। ਅੱਜ ਦਾ ਮਨੁੱਖ ਭਾਵਨਾ ਨਾਲ ਨਹੀਂ ਬੁੱਧੀ ਨਾਲ ਦੇਖਦਾ ਹੈ। ਜਿਉਂ-ਜਿਉਂ ਸੰਸਾਰੀ ਵਿੱਦਿਆ ਤੇ ਵਿਗਿਆਨ ਵਧੇਗਾ, ਬੰਦੇ ਦੀ ਸੋਚ ਭਾਵਨਾ ਉੱਪਰ ਹਾਵੀ ਹੁੰਦੀ ਜਾਵੇਗੀ ਅਤੇ ਭਗਤੀ ਭਾਵਨਾ ਬਿਨਾਂ ਹੋ ਨਹੀਂ ਸਕਦੀ।

**ਧਿਆਨ ਮਾਰਗ:** ਮੈਂ ਤਿੰਨ ਮਾਰਗਾਂ (ਕਰਮ, ਗਿਆਨ ਅਤੇ ਭਗਤੀ) ਦਾ ਜ਼ਿਕਰ ਕੀਤਾ ਹੈ। ਇਨ੍ਹਾਂ ਸਾਰਿਆਂ ਵਿਚ ਧਿਆਨ ਸਾਂਝਾ ਹੈ, ਜ਼ਰੂਰੀ ਅੰਗ ਹੈ। ਪਰ ਕਈ ਧਿਆਨ ਨੂੰ ਵੱਖਰਾ ਮਾਰਗ ਮੰਨਦੇ ਹਨ। ਇਸ ਤਰ੍ਹਾਂ ਚਾਰ ਮਾਰਗ ਹੋ ਜਾਂਦੇ ਹਨ । ਗੁਰਬਾਣੀ ਵੀ ਧਿਆਨ ਮਾਰਗ ਦੀ ਗੱਲ ਕਰਦੀ ਹੈ। ਮੈਂ ਇਹ ਦੱਸ ਦੇਣਾ ਚਾਹੁੰਦਾ ਹਾਂ ਕਿ ਧਿਆਨ ਸਾਰੇ ਮਾਰਗਾਂ ਲਈ ਜ਼ਰੂਰੀ ਹੈ। ਸਾਰੇ ਮਾਰਗਾਂ ਦੀ ਕੁੰਜੀ ਧਿਆਨ ਹੀ ਹੈ। ਧਿਆਨ ਕੀਤੇ ਬਿਨਾਂ ਜਿਹੜਾ ਵੀ ਕੰਮ ਕਰੋਗੇ ਉਹ ਗ਼ਲਤ ਹੋ ਜਾਏਗਾ, ਨਿਹਫਲ ਹੋ ਜਾਏਗਾ। ਧਿਆਨ ਦਵਾਈ ਹੈ ਅਤੇ ਮਾਰਗ ਮਾਧਿਅਮ- ਜਿੱਦਾਂ ਕਿਸੇ ਦਵਾਈ ਨੂੰ ਦੁੱਧ ਨਾਲ, ਸ਼ਹਿਦ ਜਾਂ ਪਾਣੀ ਨਾਲ ਖਾਣਾ। ਧਿਆਨ ਦੀ ਦਵਾਈ ਨੂੰ ਅੰਦਰ ਲਿਜਾਣ 'ਤੇ ਹਉਮੈਂ ਦੀ ਬੀਮਾਰੀ ਨੂੰ ਦੂਰ ਕਰਨ ਲਈ ਇਹ ਸਾਰੇ ਮਾਰਗ ਦਰਸਾਏ ਗਏ ਹਨ। ਮਾਰਗ ਨੂੰ ਹੀ ਪਕੜ ਕੇ ਨਹੀਂ ਬੈਠ ਜਾਣਾ ਚਾਹੀਦਾ।

ਧਿਆਨ ਦਾ ਅਰਥ ਹੈ ਆਪਣੇ ਆਪ ਤੋਂ ਹਟ ਕੇ ਕਿਸੇ ਹੋਰ ਪਾਸੇ ਧਿਆਨ ਨਾ ਦੇਣਾ। ਅੱਜਕਲ੍ਹ ਪ੍ਰਭੂ ਪ੍ਰਤੀ ਕਰਮ ਕਰਨ ਲਈ ਸਮਾਂ ਨਹੀਂ। ਲੋਕੀਂ ਗੁਰਦੁਆਰਾ ਸਾਹਿਬਾਨ ਜਾਣ ਤਕ ਸਮਾਂ ਨਹੀਂ ਕੱਢ ਸਕਦੇ। ਪ੍ਰਭੂ ਗਿਆਨ ਹਾਸਲ ਕਰਨ ਲਈ ਸਮਾਂ ਨਹੀਂ। ਗੁਰਬਾਣੀ ਪੜ੍ਹਣ, ਸੁਣਨ ਅਤੇ ਵਿਚਾਰਨ ਲਈ ਸਮਾਂ ਨਹੀਂ। ਪ੍ਰਭੂ ਲਈ ਭਗਤੀ ਭਾਵਨਾ ਜਗਾਣਾ ਔਖਾ ਹੈ ਕਿਉਂਕਿ ਮਨ ਵਿਚਾਰ ਪ੍ਰਧਾਨ ਹੈ। ਇਸ ਲਈ ਬੁਧਿ, ਮਤਿ ਤੇ ਚਤੁਰਾਈ ਛੱਡ ਕੇ ਵਾਹਿਗੁਰੂ 'ਤੇ ਧਿਆਨ ਟਿਕਾਓ:

*ਧਿਆਨ ਧਰੋ ਤਿਹ ਕੋ ਮਨ ਮੈਂ ਜਿਹ ਕੋ ਅਮਿਤੋਜਿ ਸਭੈ ਜਗੁ ਛਾਇਓ ॥*

*(ਅਕਾਲ ਉਸਤਤ)*

■

# ਬਤੀਹ ਸੁਲਖਣੀ

*-ਸ. ਰਣਜੀਤ ਸਿੰਘ**

ਬਤੀਹ ਸੁਲਖਣੀ ਤੋਂ ਭਾਵ ਸ਼ੁਭ ਗੁਣਾਂ ਨਾਲ ਭਰਪੂਰ ਇਸਤਰੀ। ਇਸਤਰੀ ਦੇ ਵਿਚ ਇਹ ਸ਼ੁਭ ਗੁਣ ਸਭ ਤੋਂ ਪਹਿਲਾਂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਦਿਬ ਦ੍ਰਿਸ਼ਟੀ ਨੇ ਸੰਸਾਰ ਦੇ ਸਾਹਮਣੇ ਪ੍ਰਗਟ ਕੀਤੇ। 'ਮਹਾਨ ਕੋਸ਼' ਅਨੁਸਾਰ ਇਸਤਰੀ ਦੇ ਬੱਤੀ ਗੁਣ ਹਨ - ਸੁੰਦਰਤਾ, ਸ੍ਵੱਛਤਾ, ਲੱਜਾ, ਚਤੁਰਾਈ, ਵਿਦਯਾ, ਪਤਿ ਭਗਤੀ (ਪਤੀ ਭਗਤੀ) ਸੇਵਾ, ਦਯਾ, ਸਤਜ, ਪ੍ਰਿਯਬਾਣੀ, ਪ੍ਰਸੰਨਤਾ, ਨਮ੍ਰਤਾ, ਨਿਸ਼ਕਪਟਤਾ, ਏਕਤਾ, ਧੀਰਯ, ਧਰਮ ਨਿਸ਼ਠਾ, ਸੰਯਮ, ਉਦਾਰਤਾ, ਗੰਭੀਰਤਾ, ਉੱਦਮ, ਸ਼ੂਰਵੀਰਤਾ, ਰਾਗ, ਕਾਵਯ, ਚਿਤ੍ਰ, ਔਸ਼ਧ, ਰਸੋਈ ਅਤੇ ਸਿਉਣ ਪਰੋਣ ਦੀ ਵਿਦਿਯਾ, ਘਰ ਦੀਆਂ ਵਸਤੂਆਂ ਦਾ ਯਥਾ ਯੋਗ ਸਿੰਗਾਰਣਾ, ਬਜ਼ੁਰਗਾਂ ਦਾ ਮਾਨ, ਘਰ ਆਏ ਪਰਾਹੁਣਿਆਂ ਦਾ ਸਨਮਾਨ ਅਤੇ ਸੰਤਾਨ ਦਾ ਪਾਲਨ।

ਅਜਿਹੇ ਗੁਣਾਂ ਵਾਲੀ ਇਸਤਰੀ ਦਾ ਜ਼ਿਕਰ ਕਰਦੇ ਹੋਏ ਸ੍ਰੀ ਗੁਰੂ ਅਰਜਨ ਦੇਵ ਜੀ ਫੁਰਮਾਉਂਦੇ ਹਨ :

*ਬਤੀਹ ਸੁਲਖਣੀ ਸਚੁ ਸੰਤਤਿ ਪੂਤ॥ ਆਗਿਆਕਾਰੀ ਸੁਘੜ ਸਰੂਪ॥*
*ਇਛ ਪੂਰੇ ਮਨ ਕੰਤ ਸੁਆਮੀ॥ ਸਗਲ ਸੰਤੋਖੀ ਦੇਰ ਜੇਠਾਨੀ॥੩॥*
*ਸਭ ਪਰਵਾਰੈ ਮਾਹਿ ਸਰੇਸਟ॥ ਮਤੀ ਦੇਵੀ ਦੇਵਰ ਜੇਸਟ॥*
*ਧੰਨੁ ਸੁ ਗ੍ਰਿਹੁ ਜਿਤੁ ਪ੍ਰਗਟੀ ਆਇ॥ ਜਨ ਨਾਨਕ ਸੁਖੇ ਸੁਖਿ ਵਿਹਾਇ॥੪॥੩॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੩੭੧)*

ਅਜਿਹੇ ਗੁਣਾਂ ਨਾਲ ਭਰਪੂਰ ਇਸਤਰੀ ਸੱਚ ਦੀ ਧਾਰਨੀ ਹੋਵੇਗੀ ਅਤੇ ਆਪਣੀ ਸੰਤਾਨ ਵਿਚ ਉੱਤਮ ਗੁਣ ਭਰੇਗੀ। ਅਜਿਹੀ ਇਸਤਰੀ ਪਰਵਾਰ ਵਿਚ ਸ੍ਰੇਸ਼ਟ ਦਰਜਾ ਪ੍ਰਾਪਤ ਕਰੇਗੀ ਅਤੇ ਜੇਕਰ ਲੋੜ ਪਵੇ ਤਾਂ ਦਿਉਰ ਤੇ ਜੇਠ ਨੂੰ ਸੁਚੱਜੀ ਮੱਤ ਵੀ ਦੇਵੇਗੀ। ਇਹ ਤਾਂ ਹੀ ਸੰਭਵ ਹੋਵੇਗਾ ਜੇਕਰ ਉਹ ਆਪ ਵਿਦਿਆਵਤੀ ਹੋਵੇਗੀ। ਜਿਸ ਘਰ ਵਿਚ ਅਜਿਹੀ ਇਸਤਰੀ ਪ੍ਰਗਟ ਹੋ ਜਾਵੇਗੀ ਉੱਥੇ ਸਦਾ ਹੀ *'ਜਨ ਨਾਨਕ ਸੁਖੇ ਸੁਖਿ ਵਿਹਾਇ'* ਹੋਵੇਗਾ।

ਬਸੰਤ ਰਾਗ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਇਸਤਰੀ ਦੇ ਹੋਰ ਗੁਣਾਂ ਤੋਂ ਇਲਾਵਾ ਜਿੱਥੇ ਉਹ ਘਰ ਦੀ ਸਾਂਭ-ਸੰਭਾਲ ਕਰਦੀ ਹੈ ਅਤੇ ਕਿਸੇ ਦਾ ਬੁਰਾ ਨਹੀਂ ਚਿਤਵਦੀ, ਉਸ ਨੂੰ ਉੱਤਮ ਦਰਜਾ ਦੇ ਕੇ ਮਾਣ ਬਖਸ਼ਦੇ ਹਨ। ਆਪ ਜੀ ਦਾ ਫੁਰਮਾਨ ਹੈ :-

*੧੦੫, ਮਾਇਆ ਨਗਰ, ਸਿਵਲ ਲਾਈਨਜ਼, ਲੁਧਿਆਣਾ-੧੪੧੦੦੧; ਮੋ. +੯੧੯੯੧੫੫-੧੫੪੩੬

*ਕਢਿ ਕਸੀਦਾ ਪਹਿਰਹਿ ਚੋਲੀ ਤਾਂ ਤੁਮ੍ ਜਾਣਹੁ ਨਾਰੀ॥*
*ਜੇ ਘਰੁ ਰਾਖਹਿ ਬੁਰਾ ਨ ਚਾਖਹਿ ਹੋਵਹਿ ਕੰਤ ਪਿਆਰੀ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੧੭੧)*

ਸ੍ਰੀ ਗੁਰੂ ਅਮਰਦਾਸ ਜੀ ਫੁਰਮਾਉਂਦੇ ਹਨ ਕਿ ਇਸਤਰੀ ਵਿਚ ਉੱਚੇ ਆਤਮਿਕ ਗੁਣ ਵੀ ਹਨ ਤੇ ਉਹ ਭਗਤੀ ਦੀ ਮੂਰਤ ਵੀ ਹੈ। ਇਸ ਤੋਂ ਇਲਾਵਾ ਉਸ ਦਾ ਰਸੋਈ ਵਿੱਦਿਆ ਵਿਚ ਪ੍ਰਪੱਕ ਹੋਣਾ ਵੀ ਉਸ ਦੀ ਸ਼ਖ਼ਸੀਅਤ ਨੂੰ ਉਘਾੜਦਾ ਹੈ। ਆਪ ਆਪਣੇ ਇਕ ਸਲੋਕ ਵਿਚ ਫੁਰਮਾਨ ਕਰਦੇ ਹਨ :

*ਜਿਉ ਪੁਰਖੈ ਘਰਿ ਭਗਤੀ ਨਾਰਿ ਹੈ ਅਤਿ ਲੋਚੈ ਭਗਤੀ ਭਾਇ॥*
*ਬਹੁ ਰਸ ਸਾਲਣੇ ਸਵਾਰਦੀ ਖਟ ਰਸ ਮੀਠੇ ਪਾਇ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੧੩)*

ਸੋ ਸ਼ੁਭ ਗੁਣਾਂ ਨਾਲ ਭਰਪੂਰ ਹੋਣਾ ਹੀ ਇਸਤਰੀ ਦਾ ਗਹਿਣਾ ਤੇ ਹਾਰ ਸ਼ਿੰਗਾਰ ਹੈ। ਸਿੱਖ ਸਭਿਆਚਾਰ ਵਿਚ ਇਸਤਰੀ ਨੂੰ ਹਰ ਪੱਖੋਂ ਉੱਤਮ ਦਰਜਾ ਪ੍ਰਾਪਤ ਹੈ। 'ਸਿੱਖ ਰਹਿਤ ਮਰਯਾਦਾ' ਅਨੁਸਾਰ ਕੁੜੀ ਮਾਰ ਨਾਲ ਵਰਤਣ ਦੀ ਮਨਾਹੀ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਤਸ਼ਾਹ ਨੇ ਕਾਬਲ ਦੀ ਸੰਗਤ ਦੇ ਨਾਂ ਜੋ ਹੁਕਮ ਨਾਮਾ ਭੇਜਿਆ, ਉਸ ਵਿਚ ਹੋਰ ਹੁਕਮਾਂ ਤੋਂ ਇਲਾਵਾ ਇਹ ਵੀ ਦਰਜ ਸੀ ਕਿ – "ਭਾਦਨੀ ਤਥਾ ਕੰਨਿਆ ਮਾਰਨੇ ਵਾਲੇ ਸੇ ਮੇਲ ਨਾ ਰਖੇਂ।" ਸਭ ਤੋਂ ਪਹਿਲਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸਤਰੀ ਦੇ ਹੱਕ ਵਿਚ ਜ਼ੋਰਦਾਰ ਅਵਾਜ਼ ਉਠਾਈ ਸੀ ਕਿ ਜੋ ਇਸਤਰੀ ਵੱਡੇ-ਵੱਡੇ ਰਾਜੇ-ਮਹਾਰਾਜਿਆਂ ਨੂੰ ਜਨਮ ਦਿੰਦੀ ਹੈ, ਉਸ ਨੂੰ ਨੀਵਾਂ ਕਿਵੇਂ ਕਿਹਾ ਜਾ ਸਕਦਾ ਹੈ। ਆਸਾ ਕੀ ਵਾਰ ਵਿਚ ਫੁਰਮਾਨ ਹੈ:

*ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੪੭੩)*

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਆਗਮਨ ਤੋਂ ਪਹਿਲਾਂ ਕਿਸੇ ਵੀ ਸਮਾਜਿਕ, ਰਾਜਨੀਤਕ ਜਾਂ ਧਾਰਮਿਕ ਆਗੂ ਨੂੰ ਇਸਤਰੀ ਦੀ ਉੱਚਤਾ ਦੇ ਬਾਰੇ ਖਿਆਲ ਤਕ ਵੀ ਨਹੀਂ ਆਇਆ। ਇਸਤਰੀ ਦੀ ਹਾਲਤ ਉਸ ਸਮੇਂ ਅਤੀ ਤਰਸ ਯੋਗ ਸੀ। ਪੁਰਾਤਨ ਧਾਰਮਿਕ ਗ੍ਰੰਥਾਂ ਵਿਚ ਵੀ ਇਸ ਦੇ ਹਵਾਲੇ ਮਿਲਦੇ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਤਾਂ ਇਸਤਰੀ ਨੂੰ ਬਹੁ-ਗੁਣਾਂ ਦੀ ਮਾਲਕਨ ਸਮਝ ਕੇ ਬਤੀਹ ਸੁਲਖਣੀ ਕਹਿ ਕੇ ਵਡਿਆਇਆ ਗਿਆ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਵਿਚਾਰਾਂ ਨੂੰ ਅੱਗੇ ਤੋਰਦਿਆਂ ਹੋਇਆਂ ਹੀ ਸ੍ਰੀ ਗੁਰੂ ਅਮਰਦਾਸ ਜੀ ਨੇ ਸਤੀ ਪ੍ਰਥਾ ਦਾ ਵਿਰੋਧ ਕੀਤਾ। ਸਮੇਂ ਦੇ ਬਾਦਸ਼ਾਹ ਅਕਬਰ ਨੂੰ ਕਾਨੂੰਨ ਰਾਹੀਂ ਇਹ ਪ੍ਰਥਾ ਬੰਦ ਕਰਵਾਉਣ ਲਈ ਕਿਹਾ। ਆਪ ਜੀ ਨੇ ਲੋਕਾਂ ਨੂੰ ਅਸਲ ਸਤੀ ਦੀ ਨਵੀਂ ਪਰਿਭਾਸ਼ਾ ਦੱਸੀ। ਆਪ ਜੀ ਦਾ ਫੁਰਮਾਨ ਹੈ :

*ਸਤੀਆ ਏਹਿ ਨ ਆਖੀਅਨਿ ਜੋ ਮੜਿਆ ਲਗਿ ਜਲੰਨ੍ਹਿ॥*

*ਨਾਨਕ ਸਤੀਆ ਜਾਣੀਅਨ੍ਹਿ ਜਿ ਬਿਰਹੇ ਚੋਟ ਮਰੰਨ੍ਹਿ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੭੮੭)*

ਅਤੇ

*ਭੀ ਸੋ ਸਤੀਆ ਜਾਣੀਅਨਿ ਸੀਲ ਸੰਤੋਖ ਰਹੰਨ੍ਹਿ॥*

*ਸੇਵਨਿ ਸਾਈ ਆਪਣਾ ਨਿਤ ਉਠਿ ਸੰਮ੍ਾਲੰਨ੍ਹਿ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੭੮੭)*

ਇੱਥੇ ਹੀ ਬੱਸ ਨਹੀਂ ਸ੍ਰੀ ਗੁਰੂ ਅਮਰਦਾਸ ਜੀ ਨੇ ਪਰਦੇ ਜਾਂ ਘੁੰਡ ਦੀ ਰਸਮ ਤੋਂ ਵੀ ਵਰਜਿਆ ਅਤੇ ਹੁਕਮ ਕੀਤਾ ਕਿ ਜੋ ਵੀ ਇਸਤਰੀ ਗੁਰੂ ਦਰਬਾਰ ਵਿਚ ਆਵੇ ਉਹ ਘੁੰਡ ਜਾਂ ਪਰਦਾ ਨਾ ਕਰੇ। ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਪਾਤਸ਼ਾਹ ਨੇ ਖੰਡੇ ਦੀ ਪਾਹੁਲ ਦਿੱਤੀ ਤਾਂ ਬੀਬੀਆਂ ਨੂੰ ਵੀ ਸਿੰਘਾਂ ਦੇ ਨਾਲ ਬੈਠ ਕੇ ਅੰਮ੍ਰਿਤ-ਪਾਨ ਕਰਵਾਇਆ। ਇੱਥੋਂ ਤਕ ਕਿ ਜੰਗਾਂ-ਜੁਧਾਂ ਵਿਚ ਸਿੰਘਾਂ ਦੇ ਨਾਲ ਸ਼ਹੀਦ ਹੋਣ ਵਾਲੀਆਂ ਬੀਬੀਆਂ ਵੀ ਸਨ। ਇਸ ਲਈ ਅਸੀਂ ਹਰ ਰੋਜ਼ ਅਰਦਾਸ ਕਰਦੇ ਹਾਂ ਕਿ- "ਜਿਨ੍ਹਾਂ ਸਿੰਘਾਂ ਸਿੰਘਣੀਆਂ ਨੇ ਧਰਮ ਹੇਤ ਸੀਸ ਦਿੱਤੇ. . . ਤਿਨ੍ਹਾਂ ਦੀ ਕਮਾਈ ਦਾ ਧਿਆਨ ਧਰ ਕੇ ਖਾਲਸਾ ਜੀ ! ਬੋਲੋ ਜੀ ਵਾਹਿਗੁਰੂ !"

ਅਜਿਹੇ ਆਤਮਿਕ ਗੁਣਾਂ ਨਾਲ ਭਰਪੂਰ ਇਸਤਰੀਆਂ ਗੁਰੂ-ਕਾਲ ਸਮੇਂ ਅਤੇ ਉਸ ਤੋਂ ਬਾਅਦ ਇਤਿਹਾਸ ਵਿਚ ਅਨੇਕਾਂ ਹੀ ਹੋਈਆਂ ਹਨ ਜਿਨ੍ਹਾਂ ਨੇ ਸਿੱਖ ਇਤਿਹਾਸ ਨੂੰ ਰੁਸ਼ਨਾਇਆ ਹੈ। ਇਹ ਵੀ ਇਕ ਸਚਾਈ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਰੀਰਕ ਦਰਸ਼ਨ ਕਰਨ ਵਾਲੀ ਪਹਿਲੀ ਇਸਤਰੀ ਦਾਈ ਦੌਲਤਾਂ ਹੋਈ ਹੈ ਜੋ ਬਾਲਕ ਦੇ ਜਨਮ ਸਮੇਂ ਪਰਵਾਰ ਕੋਲੋਂ ਬਹੁਤ ਕੁਝ ਮਿਲਣ ਦੀ ਆਸ ਰੱਖਦੀ ਸੀ ਪਰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪਹਿਲੇ ਦਰਸ਼ਨ ਕਰ ਕੇ ਹੀ ਉਹ ਨਿਹਾਲ ਹੋ ਗਈ ਅਤੇ ਉਸ ਦੀ ਕੁਝ ਲੈਣ ਦੀ ਝਾਕ ਹੀ ਖਤਮ ਹੋ ਗਈ। ਗੁਰੂ ਨਾਨਕ ਸਾਹਿਬ ਵਿੱਚੋਂ ਪ੍ਰਭੂ ਦੇ ਦੀਦਾਰ ਕਰਨ ਵਾਲੀ ਪਹਿਲੀ ਇਸਤਰੀ ਉਨ੍ਹਾਂ ਦੀ ਭੈਣ ਬੇਬੇ ਨਾਨਕੀ ਹੋਈ ਹੈ ਜੋ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਆਪਣਾ ਵੀਰ ਨਹੀਂ ਸਗੋਂ ਰੱਬੀ ਰੂਹ ਵੀ ਸਮਝਦੀ ਸੀ। ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਸੁਲਤਾਨਪੁਰ ਪਹੁੰਚੇ ਤਾਂ ਬੇਬੇ ਨਾਨਕੀ ਆਪਣੇ ਵੀਰ ਦੇ ਪੈਰੀਂ ਪੈ ਗਈ ਤਾਂ ਗੁਰੂ ਸਾਹਿਬ ਨੇ ਕਿਹਾ ਕਿ, ਬੇਬੇ ਤੂੰ ਮੇਰੇ ਤੋਂ ਵੱਡੀ ਹੈਂ, ਪੈਰੀਂ ਤਾਂ ਮੈਨੂੰ ਤੇਰੇ ਪੈਣਾ ਚਾਹੀਦਾ ਹੈ ਤਾਂ ਬੇਬੇ ਨਾਨਕੀ ਨੇ ਕਿਹਾ ਕਿ ਨਾਨਕ ਤੂੰ ਮੇਰਾ ਵੀਰ ਹੀ ਨਹੀਂ ਸਗੋਂ ਪੀਰ ਵੀ ਹੈਂ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਵੇਈਂ ਨਦੀ ਵਿਚ ਅਲੋਪ ਹੋਣ 'ਤੇ ਕੇਵਲ ਬੇਬੇ ਨਾਨਕੀ ਨੇ ਹੀ ਦ੍ਰਿੜ੍ਹ ਨਿਸ਼ਚੇ ਨਾਲ ਕਿਹਾ ਸੀ ਕਿ ਮੇਰਾ ਵੀਰ ਡੁੱਬ ਨਹੀਂ ਸਕਦਾ ਕਿਉਂਕਿ ਉਹ ਤਾਂ ਆਇਆ ਹੀ ਡੁੱਬਦਿਆਂ ਨੂੰ ਤਾਰਨ ਲਈ ਹੈ।

ਸ੍ਰੀ ਗੁਰੂ ਅੰਗਦ ਦੇਵ ਜੀ ਦੀ ਸੁਪਤਨੀ ਮਾਤਾ ਖੀਵੀ ਜੀ ਲੰਗਰ ਸੰਸਥਾ ਦੀ ਪਹਿਲੀ ਸੰਚਾਲਕ ਬਣੀ ਅਤੇ ਆਪਣੇ ਹੱਥੀਂ ਘਿਓ ਵਾਲੀ ਖੀਰ ਵਰਤਾਉਂਦੇ ਸੀ ਤੇ ਸਾਰੀ ਸੰਗਤ ਨੂੰ ਸੰਘਣੇ ਪੱਤਿਆਂ ਵਾਲੇ ਦਰੱਖਤ ਦੀ ਛਾਂ ਤਰ੍ਹਾਂ ਠੰਡ ਵਰਤਾਉਂਦੇ ਸੀ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਮਾਤਾ ਖੀਵੀ ਜੀ ਦਾ ਨਾਂ ਦਰਜ ਹੋਣਾ ਸੰਸਾਰ ਦੀਆਂ ਸਮੁੱਚੀਆਂ ਇਸਤਰੀਆਂ ਲਈ ਇਕ ਮਾਣ ਵਾਲੀ ਗੱਲ ਹੈ। ਭਾਈ ਸਤਾ ਜੀ ਤੇ ਭਾਈ ਬਲਵੰਡ ਜੀ ਨੇ ਰਾਮਕਲੀ ਕੀ ਵਾਰ ਵਿਚ ਵਰਣਨ ਕੀਤਾ ਹੈ :

*ਬਲਵੰਡ ਖੀਵੀ ਨੇਕ ਜਨ ਜਿਸੁ ਬਹੁਤੀ ਛਾਉ ਪਤ੍ਰਾਲੀ॥*
*ਲੰਗਰਿ ਦਉਲਤਿ ਵੰਡੀਐ ਰਸੁ ਅੰਮ੍ਰਿਤੁ ਖੀਰਿ ਘਿਆਲੀ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੯੬੭)*

ਸਿੱਖ ਧਰਮ ਦੀ ਪਹਿਲੀ ਪ੍ਰਚਾਰਕ ਬੀਬੀ ਅਮਰੋ ਜੀ ਨੂੰ ਮਾਤਾ ਖੀਵੀ ਜੀ ਨੇ ਗੁਰਬਾਣੀ ਦੀ ਐਸੀ ਗੁੜ੍ਹਤੀ ਦਿੱਤੀ ਕਿ ਉਸ ਨੇ ਆਪਣੇ ਨੇਕ ਜੀਵਨ ਨਾਲ ਸਹੁਰੇ ਘਰ ਜਾ ਗੁਰਬਾਣੀ ਦੀ ਐਸੀ ਜਾਗ ਲਾਈ ਕਿ ਚਾਚੇ ਸਹੁਰੇ ਬਾਬਾ ਅਮਰਦਾਸ ਜੀ (ਸ੍ਰੀ ਗੁਰੂ ਅਮਰਦਾਸ ਜੀ) ਉਸ ਦੇ ਮੂੰਹੋਂ *ਕਰਣੀ ਕਾਗਦੁ ਮਨੁ ਮਸਵਾਣੀ ਬੁਰਾ ਭਲਾ ਦੁਇ ਲੇਖ ਪਏ॥* ਵਾਲਾ ਸ਼ਬਦ ਸੁਣ ਕੇ ਗੁਰੂ ਪਦਵੀ ਨੂੰ ਪ੍ਰਾਪਤ ਹੋ ਗਏ।

ਬੀਬੀ ਅਮਰੋ ਜੀ ਬਾਰੇ ਕਵੀ ਸੰਤੋਖ ਸਿੰਘ ਜੀ ਲਿਖਦੇ ਹਨ ਕਿ ਭਗਤੀ ਨੇ ਆਪਣਾ ਸਰੀਰ ਧਾਰਿਆ ਤਾਂ ਉਸ ਨੇ ਮਾਤਾ ਜੀ ਦੀ ਕੁੱਖੋਂ ਬਾਬਾ ਲਹਿਣਾ ਜੀ ਦੇ ਘਰ ਜਨਮ ਲਿਆ। ਅਸਲ ਵਿਚ ਬਤੀਹ ਸੁਲਖਣੀ ਵਾਲੇ ਸਾਰੇ ਗੁਣ ਬੀਬੀ ਅਮਰੋ ਜੀ ਗ੍ਰਹਿਣ ਕਰ ਚੁੱਕੀ ਸੀ। ਇਸ ਬੀਬੀ ਨੂੰ ਕਈ ਬਾਣੀਆਂ ਯਾਦ ਸਨ।

ਆਤਮਿਕ ਗੁਣਾਂ ਨਾਲ ਭਰਪੂਰ ਬੀਬੀ ਭਾਨੀ ਜੀ ਨੂੰ ਸ਼ਹੀਦ ਪਰਵਾਰ ਦੀ ਜਣਨੀ ਹੋਣ ਕਰਕੇ ਵੀ ਯਾਦ ਕੀਤਾ ਜਾਂਦਾ ਹੈ। ਸੇਵਾ ਦੇ ਮਾਰਗ 'ਤੇ ਚੱਲਦਿਆਂ ਬੀਬੀ ਭਾਨੀ ਜੀ ਸੁਸ਼ੀਲ, ਸੰਜਮੀ, ਨਿਮਰਤਾ, ਰਜ਼ਾ ਵਿਚ ਰਹਿਣਾ, ਖਿਮਾ ਕਰਨੀ ਤੇ ਹੋਰ ਅਨੇਕਾਂ ਗੁਣਾਂ ਦੀ ਮਾਲਕ ਸਨ।

ਜੇ ਇਹ ਕਹੀਏ ਕਿ ਬੀਬੀ ਰੂਪ ਕੌਰ ਪਹਿਲੀ ਸਿੱਖ ਲਿਖਾਰੀ ਜਾਂ ਇਤਿਹਾਸਕਾਰ ਹੋਈ ਹੈ ਤਾਂ ਇਸ ਵਿਚ ਕੋਈ ਅਤਿਕਥਨੀ ਨਹੀਂ। ਸ੍ਰੀ ਗੁਰੂ ਹਰਿਰਾਇ ਸਾਹਿਬ ਜੋ ਬਚਨ-ਬਿਲਾਸ ਸੰਗਤ ਦੇ ਦੀਵਾਨ ਵਿਚ ਕਰਦੇ ਸਨ, ਬੀਬੀ ਰੂਪ ਕੌਰ ਉਸ ਨੂੰ ਲਿਖਤੀ ਰੂਪ ਦਿੰਦੀ ਸੀ। ਆਤਮਿਕ ਗੁਣਾਂ ਨਾਲ ਭਰਪੂਰ ਇਸ ਬੀਬੀ ਨੂੰ ਸ੍ਰੀ ਗੁਰੂ ਹਰਿਰਾਇ ਜੀ ਨੇ ਪਾਲਿਆ ਸੀ ਅਤੇ ਕਰੂਪ ਤੋਂ ਰੂਪ ਕੌਰ ਬਣਾ ਕੇ ਆਪਣੀ ਬੱਚੀ ਸਮਝ ਕੇ ਪਾਲਣਾ-ਪੋਸ਼ਣਾ ਕੀਤੀ ਸੀ।

ਮਨੁੱਖੀ ਅਧਿਕਾਰਾਂ ਦੀ ਖਾਤਰ ਸ਼ਹੀਦ ਹੋਣ ਵਾਲੀ ਪਹਿਲੀ ਇਸਤਰੀ, ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੀ ਸੁਪਤਨੀ ਮਾਤਾ ਗੁਜਰੀ ਜੀ ਸਨ ਜਿਹੜੇ ਔਖੇ ਤੋਂ ਔਖੇ ਸਮੇਂ ਵਿਚ ਵੀ ਸਬਰ, ਸੰਤੋਖ ਤੇ ਰਜਾ ਵਿਚ ਰਹਿਣ ਵਾਲੇ ਸਨ। ਜਦੋਂ ਕੀਰਤਪੁਰ ਸਾਹਿਬ ਵਿਖੇ ਆਪਣੇ ਪਤੀ ਦੇ ਸੀਸ ਦੇ ਦਰਸ਼ਨ ਕੀਤੇ ਤਾਂ ਮੁੱਖੋਂ ਉਚਾਰਿਆ- "ਪਾਤਸ਼ਾਹ ਤੁਹਾਡੀ ਨਿਭ ਆਈ, ਕ੍ਰਿਪਾ ਕਰੋ ਹੁਣ ਮੇਰੀ ਭੀ ਨਿਭ ਆਵੇ।" ਉਨ੍ਹਾਂ ਦੇ ਪਤੀ, ਪੁੱਤਰ ਤੇ ਪੋਤਰਿਆਂ ਨੇ ਸਾਰਾ ਜੀਵਨ ਸਿੱਖ ਸੰਘਰਸ਼ ਦੇ ਲੇਖੇ ਲਾ ਦਿੱਤਾ।

ਭਾਵੇਂ ਆਪ ਨੂੰ ਸਮੇਂ ਦੀ ਹਕੂਮਤ ਦੀ ਕਰੋਪੀ ਦਾ ਸ਼ਿਕਾਰ ਵੀ ਹੋਣਾ ਪਿਆ ਪਰ ਮਾਤਾ ਗੁਜਰੀ ਜੀ ਕਦੇ ਵੀ ਸੰਘਰਸ਼ ਵਿਚ ਘਬਰਾਏ ਨਹੀਂ ਸਗੋਂ ਸੰਘਰਸ਼ ਵਿਚ ਪੂਰਾ ਯੋਗਦਾਨ ਪਾਇਆ।

ਮਾਤਾ ਸੁੰਦਰ ਕੌਰ (ਮਾਤਾ ਸੁੰਦਰੀ ਜੀ) ਨੇ ਦਸਮ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਤੋਂ ਬਾਅਦ ਲਗਾਤਾਰ ਕਈ ਸਾਲ ਸਿੱਖ ਸੰਗਤ ਦੀ ਅਗਵਾਈ ਕੀਤੀ। ਇਸ ਘੋਰ ਸੰਕਟ ਦੇ ਸਮੇਂ ਵਿਚ ਮਾਤਾ ਜੀ ਨੇ ਚੜ੍ਹਦੀ ਕਲਾ ਵਿਚ ਰਹਿ ਕੇ ਸਿੱਖ ਮਸਲਿਆਂ ਨੂੰ ਸੁਲਝਾਉਣ ਵਿਚ ਵੱਡਾ ਯੋਗਦਾਨ ਪਾਇਆ। ਜਦੋਂ ਸਿੱਖ ਦੋ ਧੜਿਆਂ ਵਿਚ ਵੰਡੇ ਗਏ ਤਾਂ ਮਾਤਾ ਜੀ ਨੇ ਭਾਈ ਮਨੀ ਸਿੰਘ ਜੀ ਨੂੰ ਏਕਤਾ ਕਰਾਉਣ ਲਈ ਭੇਜਿਆ। ਮਾਤਾ ਜੀ ਨੇ ਨਕਲੀ ਗੁਰੂ ਬਣਨ ਵਾਲਿਆਂ ਦੇ ਯਤਨਾਂ ਨੂੰ ਨਾਕਾਮ ਕੀਤਾ। ਦਿੱਲੀ ਦੇ ਮੁਸਲਮਾਨੀ ਇਲਾਕੇ ਵਿਚ ਰਹਿੰਦੇ ਹੋਏ ਵੀ ਮਾਤਾ ਜੀ ਨੇ ਨਿਤਨੇਮ ਅਤੇ ਸਵੇਰ, ਸ਼ਾਮ ਦੇ ਕੀਰਤਨ ਤੇ ਗੁਰਮਤਿ ਸਮਾਗਮ ਜਾਰੀ ਰੱਖੇ ਤੇ ਗੁਰੂ ਕਾ ਲੰਗਰ ਵੀ ਅਤੁਟ ਵਰਤਦਾ ਰਿਹਾ। ਮਾਤਾ ਜੀ ਆਪ ਸ਼ੁਭ ਗੁਣਾਂ ਦੇ ਧਾਰਨੀ ਸਨ।

ਮਾਤਾ ਸਾਹਿਬ ਕੌਰ ਜੀ ਸਿੱਖ ਇਤਿਹਾਸ ਵਿਚ ਸ਼ੁਭ ਗੁਣਾਂ ਨਾਲ ਭਰਪੂਰ ਇਕ ਐਸੀ ਇਸਤਰੀ ਹੋਏ ਹਨ ਜਿਨ੍ਹਾਂ ਨੂੰ "ਖਾਲਸੇ ਦੀ ਮਾਤਾ" ਹੋਣ ਦਾ ਮਾਣ ਹਾਸਲ ਹੈ। ਆਪ ਦਾ ਸਵਾਸ-ਸਵਾਸ ਸਿਮਰਨ ਵਿਚ ਹੀ ਬਤੀਤ ਹੋਇਆ। ਹਮੇਸ਼ਾਂ ਖਾਲਸੇ ਦੀ ਚੜ੍ਹਦੀ ਕਲਾ ਲਈ ਤਤਪਰ ਰਹਿੰਦੇ। ਆਪ ਨੇ ਸਿੱਖਾਂ ਨੂੰ ਦਸਵੰਧ ਆਦਿ ਦੀ ਪ੍ਰੇਰਣਾ ਦੇਣ ਲਈ ਕਈ ਹੁਕਮਨਾਮੇ ਵੀ ਜਾਰੀ ਕੀਤੇ।

ਮਾਤਾ ਭਾਗ ਕੌਰ ਸਿੱਖ ਇਤਿਹਾਸ ਵਿਚ ਪਹਿਲੀ ਜੰਗੀ ਜਰਨੈਲ ਹੋਏ ਹਨ ਜਿਨ੍ਹਾਂ ਨੇ ਸ੍ਰੀ ਮੁਕਤਸਰ ਸਾਹਿਬ ਦੀ ਜੰਗ ਵਿਚ ਸਿੰਘਾਂ ਦੇ ਨਾਲ ਬਹਾਦਰੀ ਦੇ ਜੌਹਰ ਦਿਖਾਏ। ਇਹ ਮਾਤਾ ਆਪਣੇ ਪਿਤਾ ਨਾਲ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੇ ਦਰਬਾਰ ਵਿਚ ਦੋ ਵਾਰ ਜਾਣ ਨਾਲ ਸਿੱਖੀ ਅਸੂਲਾਂ ਵਿਚ ਪ੍ਰਪੱਕ ਹੋ ਗਏ ਸਨ ਤੇ ਸਿੱਖੀ ਵਾਲੇ ਸਾਰੇ ਗੁਣ ਇਨ੍ਹਾਂ ਨੇ ਧਾਰਨ ਕੀਤੇ ਹੋਏ ਸਨ।

ਬੀਬੀ ਹਰਸ਼ਰਨ ਕੌਰ ਇਕ ਐਸੀ ਦਲੇਰ ਇਸਤਰੀ ਹੋਈ ਹੈ ਜਿਸ ਨੇ ਆਪਣੀ ਜਾਨ ਨੂੰ ਖ਼ਤਰੇ ਵਿਚ ਪਾ ਕੇ ਚਕਮੌਰ ਦੀ ਗੜ੍ਹੀ ਵਿਚ ਸ਼ਹੀਦ ਹੋਏ ਸਿੰਘਾਂ ਤੇ ਵੱਡੇ ਸਾਹਿਬਜ਼ਾਦਿਆਂ ਦੀ ਰਾਤ ਦੇ ਹਨੇਰੇ ਵਿਚ ਜਾ ਕੇ ਪਛਾਣ ਕੀਤੀ ਅਤੇ ਆਪਣੇ ਹੱਥੀਂ ਲੱਕੜਾਂ ਇਕੱਠੀਆਂ ਕਰ ਕੇ ਉਨ੍ਹਾਂ ਦਾ ਸਸਕਾਰ ਕੀਤਾ। ਜਦੋਂ ਅੱਗ ਭੜਕੀ ਤਾਂ ਉਸ ਦੇ ਚਾਨਣ ਵਿਚ ਸ਼ਾਹੀ ਫੌਜਾਂ ਨੇ ਇਸ ਬੀਬੀ ਨੂੰ ਫੜ ਕੇ ਉਸੇ ਸਿਵੇ ਵਿਚ ਸੁੱਟ ਕੇ ਸ਼ਹੀਦ ਕਰ ਦਿੱਤਾ।

ਮਹਾਰਾਜਾ ਰਣਜੀਤ ਸਿੰਘ ਦੀ ਪਤਨੀ ਮਹਾਰਾਣੀ ਜਿੰਦਾਂ (ਮਹਾਰਾਣੀ ਜਿੰਦ ਕੌਰ) ਧੁਨ ਦੀ ਪੱਕੀ ਤੇ ਦ੍ਰਿੜ੍ਹ ਇਰਾਦੇ ਵਾਲੀ ਇਸਤਰੀ ਸੀ। ਉਸ ਦੀ ਸਿਆਸੀ ਸੂਝ-ਬੂਝ ਤੋਂ ਅੰਗਰੇਜ਼ ਹਕੂਮਤ ਵੀ ਡਰਦੀ ਸੀ। ਲਾਰਡ ਡਲਹੌਜ਼ੀ ਨੇ ਵੀ ਇਕ ਵਾਰ

ਕਿਹਾ ਸੀ ਕਿ ਪੰਜਾਬ ਵਿੱਚੋਂ ਇੱਕੋ ਇੱਕ ਇਸਤਰੀ ਰਾਣੀ ਜਿੰਦਾਂ ਹੈ ਜੋ ਮਰਦਾਂ ਵਾਲੀ ਸ਼ਕਤੀ ਰੱਖਦੀ ਹੈ। ਸਿੱਖੀ ਪ੍ਰਤੀ ਉਸ ਦੀ ਲਗਨ ਦਾ ਅੰਦਾਜ਼ਾ ਇਸੇ ਘਟਨਾ ਤੋਂ ਲੱਗਦਾ ਹੈ ਕਿ ਜਦੋਂ ਉਸ ਦਾ ਪੁੱਤਰ ਦਲੀਪ ਸਿੰਘ ਈਸਾਈ ਬਣ ਚੁੱਕਾ ਸੀ ਤੇ ਕੇਸ ਕਟਵਾ ਲਏ ਸਨ, ਉਹ ਜਦੋਂ ਆਪਣੀ ਮਾਂ ਨੂੰ ਮਿਲਣ ਲਈ ਆਇਆ ਤਾਂ ਉਦੋਂ ਉਹ ਆਪਣੀਆਂ ਅੱਖਾਂ ਦੀ ਰੋਸ਼ਨੀ ਗਵਾ ਚੁੱਕੀ ਸੀ। ਮਾਂ (ਰਾਣੀ ਜਿੰਦ ਕੌਰ) ਨੇ ਜਦੋਂ ਸਿਰ ਪਲੋਸਣ ਲਈ ਹੱਥ ਫੇਰਿਆ ਤਾਂ ਬਿਜਲੀ ਦੇ ਕਰੰਟ ਵਾਂਗੂ ਤ੍ਰਬਕ ਪਈ। ਮਾਂ ਦੀ ਪ੍ਰੇਰਣਾ ਨਾਲ ਦਲੀਪ ਸਿੰਘ ਦੁਬਾਰਾ ਸਿੰਘ ਸਜਿਆ। ਅੱਜ ਸਿੱਖ ਇਸਤਰੀਆਂ ਨੂੰ ਮਹਾਰਾਣੀ ਜਿੰਦ ਕੌਰ ਵਾਲੀ ਸੂਝ-ਬੂਝ, ਦ੍ਰਿੜ੍ਹਤਾ ਤੇ ਸਿੱਖੀ ਪਿਆਰ ਦੀ ਲੋੜ ਹੈ ਤਾਂ ਜੋ ਪਤਿਤਪੁਣੇ ਨੂੰ ਠੱਲ੍ਹ ਪਾਈ ਜਾ ਸਕੇ।

ਮਾਤਾ ਕ੍ਰਿਸ਼ਨ ਕੌਰ ਲੁਧਿਆਣੇ ਜ਼ਿਲ੍ਹੇ ਦੇ ਪਿੰਡ ਕਉਂਕੇ ਦੀ ਰਹਿਣ ਵਾਲੀ ਐਸੀ ਦਲੇਰ ਇਸਤਰੀ ਸੀ ਜਿਸ ਨੇ ਜ਼ਾਲਮ ਪੁਲਿਸ ਅਫਸਰ ਬੀ.ਟੀ. ਜਿਸ ਨੇ ਗੁਰੂ ਕੇ ਬਾਗ ਦੇ ਮੋਰਚੇ ਵਿਚ ਸ਼ਾਂਤਮਈ ਸਿੰਘਾਂ ’ਤੇ ਜੁਲਮ ਢਾਹਿਆ ਸੀ, ਨੂੰ ਇਕ ਐਸੀ ਜ਼ੋਰ ਦੀ ਚਪੇੜ ਮਾਰੀ ਕਿ ਮੂਧੇ ਮੂੰਹ ਜਾ ਡਿੱਗਾ ਤੇ ਮੂੰਹ ਛੁਪਾ ਕੇ ਆਪਣੇ ਕੈਂਪ ਵਿਚ ਜਾ ਵੜਿਆ। ਜੈਤੋ ਦੇ ਮੋਰਚੇ ਵਿਚ ਖੁਫੀਆ ਰੀਪੋਰਟ ਦੇਣ ’ਤੇ ਇਸ ਬੀਬੀ ਨੂੰ ੪ ਸਾਲ ਦੀ ਕੈਦ ਹੋਈ। ਰਿਹਾਅ ਹੋਣ ਤੋਂ ਬਾਅਦ ਸ੍ਰੀ ਅਕਾਲ ਤਖਤ ਸਾਹਿਬ ’ਤੇ ਬੀਬੀ ਜੀ ਦਾ ਸਨਮਾਨ ਕੀਤਾ ਗਿਆ ਤੇ ਮਾਤਾ ਦਾ ਖ਼ਿਤਾਬ ਦਿੱਤਾ।

ਰਾਣੀ ਸਦਾ ਕੌਰ ਘਨੱਈਆ ਮਿਸਾਲ ਦੀ ਸਰਦਾਰਨੀ ਅਤੇ ਮਹਾਰਾਜਾ ਰਣਜੀਤ ਸਿੰਘ ਦੀ ਸੱਸ ਸੀ। ਉਹ ਅਸਾਧਾਰਨ ਹੌਸਲੇ ਤੇ ਤੀਖਣ ਬੁੱਧੀ ਵਾਲੀ ਇਸਤਰੀ ਸੀ ਜਿਸ ਨੇ ਮਹਾਰਾਜੇ ਦੇ ਰਾਜ ਦੇ ਵਿਕਾਸ ਵਿਚ ਵੱਡਾ ਯੋਗਦਾਨ ਪਾਇਆ। ਉਹ ਘਨੱਈਆ ਮਿਸਲ ਦੀ ਅਗਵਾਈ ਕਰਦੀ ਸੀ। ਜਦੋਂ ਉਸ ਨੂੰ ਆਪਣੇ ਪਤੀ ਦੇ ਮੁਲਤਾਨ ਦੀ ਲੜਾਈ ਵਿਚ ਸ਼ਹੀਦ ਹੋਣ ਦੀ ਖ਼ਬਰ ਮਿਲੀ ਤਾਂ ਉਹ ਰੋਣ ਕੁਰਲਾਉਣ ਦੀ ਥਾਂ ਘੋੜੇ ’ਤੇ ਸਵਾਰ ਹੋ ਕੇ ਜੰਗ ਦੇ ਮੈਦਾਨ ਵਿਚ ਜਾ ਪੁੱਜੀ ਤੇ ਘਨੱਈਆ ਮਿਸਲ ਦੀ ਕਮਾਨ ਸੰਭਾਲੀ। ਉਸ ਨੇ ਸ਼ੁਕਰਚਕੀਆ ਮਿਸਲ ਨਾਲ ਨਿੱਤ ਦੇ ਝਗੜੇ ਖਤਮ ਕਰਨ ਲਈ ਬੜੀ ਸਿਆਣਪ ਨਾਲ ਆਪਣੀ ਲੜਕੀ ਮਹਿਤਾਬ ਕੌਰ ਦਾ ਵਿਆਹ ਮਹਾਰਾਜਾ ਰਣਜੀਤ ਸਿੰਘ ਨਾਲ ਕਰ ਦਿੱਤਾ।

ਬੀਬੀ ਬਲਬੀਰ ਕੌਰ ਜਿਸ ਦੀ ਉਮਰ ਕੇਵਲ ੨੨ ਸਾਲ ਦੀ ਸੀ ਆਪਣੇ ਦੋ ਸਾਲ ਦੇ ਬੱਚੇ ਨੂੰ ਕੁੱਛੜ ਚੁੱਕ ਕੇ ਜੈਤੋ ਦੇ ਮੋਰਚੇ ਵਿਚ ਸਿੰਘਾਂ ਦੇ ਸ਼ਹੀਦੀ ਜਥੇ ਨਾਲ ਸ਼ਾਮਲ ਹੋ ਗਈ। ਜਥੇਦਾਰ ਦੇ ਰੋਕਣ ’ਤੇ ਵੀ ਨਾ ਰੁਕੀ ਤਾਂ ਜਥੇਦਾਰ ਨੇ ਕਿਹਾ ਕਿ ਅੱਗੇ ਗੋਲੀ ਚੱਲ ਰਹੀ ਹੈ, ਆਪਣੇ ਬੱਚੇ ਦਾ ਖਿਆਲ ਕਰ। ਅੱਗੋਂ ਉਹ ਕਹਿਣ ਲੱਗੀ ਕਿ ਬੱਚੇ ਦੇ ਖਿਆਲ ਕਰਕੇ ਹੀ ਤਾਂ ਅੱਗੇ ਵਧ ਰਹੀ ਹਾਂ। ਦੋ ਸਾਲਾ ਬੱਚੇ ਦੇ ਗੋਲੀ ਲੱਗੀ। ਉਸ ਨੂੰ ਜ਼ਮੀਨ ’ਤੇ ਲਿਟਾ ਕੇ ਅੱਗੇ ਵਧਦੀ ਗਈ ਤੇ ਆਪ ਵੀ

ਸ਼ਹੀਦੀ ਪਾ ਗਈ।

ਅਜਿਹੇ ਗੁਣ ਧਾਰਨ ਕਰਨ ਵਾਲੀਆਂ ਇਸਤਰੀਆਂ ਹੀ ਕਿਸੇ ਉਸਾਰੂ ਕੌਮ ਦੀ ਸਿਰਜਣਾ ਕਰਨ ਦੇ ਸਮਰੱਥ ਹੋ ਸਕਦੀਆਂ ਹਨ। ਨੈਪੋਲੀਅਨ ਨੇ ਕਿਹਾ ਸੀ – ਮੈਨੂੰ ਚੰਗੀਆਂ ਮਾਵਾਂ ਦਿਉ, ਮੈਂ ਤੁਹਾਨੂੰ ਚੰਗੀ ਕੌਮ ਦੇਵਾਂਗਾ। ਉੱਚੇ ਗੁਣਾਂ ਨਾਲ ਭਰਪੂਰ ਮਾਂ ਹੀ ਅੱਜ ਬੱਚੇ ਨੂੰ ਇਹ ਅਸੀਸ ਦੇ ਸਕਦੀ ਹੈ ਜਿਸ ਦਾ ਜ਼ਿਕਰ ਸ੍ਰੀ ਗੁਰੂ ਅਰਜਨ ਦੇਵ ਜੀ ਕਰਦੇ ਹੋਏ ਫੁਰਮਾਉਂਦੇ ਹਨ :

*ਪੂਤਾ ਮਾਤਾ ਕੀ ਆਸੀਸ॥*
*ਨਿਮਖ ਨ ਬਿਸਰਉ ਤੁਮ੍ ਕਉ ਹਰਿ ਹਰਿ ਸਦਾ ਭਜਹੁ ਜਗਦੀਸ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੯੬)*

ਬੱਚੇ ਦੀ ਘਾੜਤ ਘੜਨ ਵਿਚ ਜਿੱਥੇ ਅਧਿਆਪਕ ਅਤੇ ਉਸ ਦੀ ਸੰਗਤ ਦਾ ਪ੍ਰਭਾਵ ਹੁੰਦਾ ਹੈ, ਉੱਥੇ ਸਭ ਤੋਂ ਵੱਧ ਅਸਰ ਮਾਂ ਦੀ ਸਿੱਖਿਆ ਦਾ ਹੁੰਦਾ ਹੈ। ਸਹਿਜ ਸੰਤੋਖ, ਨਿਮਰਤਾ ਤੇ ਮਿੱਠਾ ਬੋਲਣਾ ਅਜਿਹੇ ਗੁਣ ਹਨ ਜਿਨ੍ਹਾਂ ਨੂੰ ਧਾਰਨ ਕਰ ਕੇ ਇਸਤਰੀ ਆਪਣੇ ਸਹੁਰੇ ਘਰ ਵਿਚ ਮਾਣ ਪ੍ਰਾਪਤ ਕਰਦੀ ਹੈ, ਇਸੇ ਤਰ੍ਹਾਂ ਸਾਰੇ ਮਨੁੱਖ (ਜੀਵ ਇਸਤਰੀਆਂ) ਇਨ੍ਹਾਂ ਗੁਣਾਂ ਨੂੰ ਧਾਰਨ ਕਰ ਕੇ ਅਕਾਲ ਪੁਰਖ (ਪ੍ਰਭੂ ਪਤੀ) ਨੂੰ ਰੀਝਾ ਸਕਦੇ ਹਨ।

ਅਜਿਹੇ ਉੱਚੇ ਗੁਣਾਂ ਵਾਲੀਆਂ (ਬਤੀਹ ਸੁਲਖਣੀ) ਇਸਤਰੀਆਂ ਦੀ ਪਛਾਣ ਉਨ੍ਹਾਂ ਦੀ ਬਾਹਰੀ ਦਿਖ ਭਾਵ ਪਹਿਰਾਵੇ ਤੋਂ ਵੀ ਹੋ ਜਾਂਦੀ ਹੈ। ਆਮ ਕਰਕੇ ਬਾਹਰਲਾ ਪਹਿਰਾਵਾ ਮਨੁੱਖ ਦੇ ਅੰਦਰਲੇ ਗੁਣਾਂ ਨੂੰ ਪ੍ਰਗਟ ਕਰਦਾ ਹੈ। 'ਸਿੱਖ ਰਹਿਤ ਮਰਯਾਦਾ' ਵਿਚ ਪਹਿਰਾਵੇ ਸੰਬੰਧੀ ਲਿਖਿਆ ਹੈ 'ਦਸਤਾਰ ਅਤੇ ਕਛਹਿਰੇ ਤੋਂ ਛੁੱਟ ਪੁਸ਼ਾਕ ਸੰਬੰਧੀ ਹੋਰ ਕੋਈ ਪਾਬੰਦੀ ਨਹੀਂ। ਸਿੱਖ ਬੀਬੀਆਂ ਦਸਤਾਰ ਸਜਾਉਣ ਜਾਂ ਚੁੰਨੀ ਨਾਲ ਸਿਰ ਢੱਕਣ। ਕੌਮੀ ਮਹਿਲ ਦੀਆਂ ਨੀਹਾਂ ਦੀਆਂ ਇੱਟਾਂ ਮਾਵਾਂ ਨੇ ਹੀ ਰੱਖਣੀਆਂ ਹੁੰਦੀਆਂ ਹਨ। ਜਿਸ ਮਹੱਲ ਦੀ ਨੀਂਹ ਪੱਕੀ ਨਹੀਂ ਹੋਵੇਗੀ, ਉਸ ਦੀ ਬੁਨਿਆਦ ਲੰਮੀ ਨਹੀਂ ਹੋ ਸਕਦੀ। ਇਸ ਲਈ ਬੀਬੀਆਂ ਦਾ ਪਹਿਰਾਵਾ ਸਾਦਾ ਤੇ ਪ੍ਰਭਾਵਸ਼ਾਲੀ ਹੋਣਾ ਚਾਹੀਦਾ ਹੈ।

ਅੱਜ ਸੰਸਾਰ ਭਰ ਦੇ ਲੋਕ ਗੁਰਮਤਿ ਦੀ ਇਸ ਸਚਾਈ ਨੂੰ ਪ੍ਰਵਾਨ ਕਰਨ ਲਈ ਤਿਆਰ ਹਨ ਕਿ ਜੀਵਨ ਸੁਚਾਰੂ ਰੂਪ ਵਿਚ ਜੀਊਣ ਲਈ ਇਸਤਰੀ ਗੁਣਾਂ ਦੀ ਜ਼ਿਆਦਾ ਲੋੜ ਹੈ। ਗੁਰਮਤਿ ਦੀ ਫ਼ਿਲਾਸਫ਼ੀ ਇਸੇ ਸਿਧਾਂਤ 'ਤੇ ਆਧਾਰਿਤ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਾਰੀ ਬਾਣੀ ਵਿਚ ਮਨੁੱਖਤਾ ਨੂੰ ਇਸਤਰੀ ਗੁਣਾਂ ਦੇ ਧਾਰਨੀ ਹੋਣ 'ਤੇ ਜ਼ੋਰ ਦਿੱਤਾ ਗਿਆ ਹੈ। ਅੱਜ ਦੀ ਇਸਤਰੀ ਆਪਣੇ ਜੀਵਨ ਨੂੰ ਸਰਲ ਅਤੇ ਸਹਿਜ ਬਣਾਉਣ ਲਈ ਆਤਮਿਕ ਬਲ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਤੋਂ ਪ੍ਰਾਪਤ ਕਰ ਸਕਦੀ ਹੈ। ਇਸੇ ਵਿਚ ਹੀ ਉਸ ਦਾ ਅਤੇ ਸੰਸਾਰ ਦਾ ਭਲਾ ਹੈ। ■

# ਹੋਲੀ ਤੋਂ ਹੋਲਾ ਮਹੱਲਾ

*-ਸ. ਗੁਰਦੀਪ ਸਿੰਘ**

ਸੰਸਾਰ ਵਿਚ ਹਰ ਸਿੱਖ ਆਪਣੀ ਅਰਦਾਸ 'ਨਾਨਕ ਨਾਮ ਚੜ੍ਹਦੀ ਕਲਾ ਤੇਰੇ ਭਾਣੇ ਸਰਬੱਤ ਦਾ ਭਲਾ' ਮੰਗਣ ਨਾਲ ਸੰਪੂਰਨ ਕਰਦਾ ਹੈ। ਇਹ ਸਿੱਖ ਧਰਮ ਦੇ ਮੁੱਖ ਅੰਗ ਹਨ:- ੧. ਨਾਮ ਜਪਣਾ, ੨. ਚੜ੍ਹਦੀ ਕਲਾ, ੩. ਤੇਰਾ ਭਾਣਾ, ੪. ਸਰਬੱਤ ਦਾ ਭਲਾ।

**ਤੇਰਾ ਭਾਣਾ :** ਸ੍ਰੀ ਗੁਰੂ ਅਰਜਨ ਦੇਵ ਜੀ ਤਪਦੀ ਲੋਹ 'ਤੇ ਬੈਠੇ, ਤੱਤੀ ਰੇਤ ਸਰੀਰ 'ਤੇ ਪਈ ਫਿਰ ਉਬਲਦੀ ਦੇਗ ਵਿਚ ਬਿਠਾਇਆ ਗਿਆ ਪਰ ਆਪ ਜੀ ਨੇ ਪਰਮਾਤਮਾ ਦੇ ਭਾਣੇ ਨੂੰ ਮਿੱਠਾ ਕਰਕੇ ਮੰਨਿਆ: *ਤੇਰਾ ਕੀਆ ਮੀਠਾ ਲਾਗੈ ॥*

**ਸਰਬੱਤ ਦਾ ਭਲਾ :** ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨੇ ਸਰਬੱਤ ਦਾ ਭਲਾ ਕਰਦਿਆਂ ਧਰਮ ਦੀ ਅਜ਼ਾਦੀ ਕਾਇਮ ਰੱਖਣ ਲਈ ਦਿੱਲੀ ਪਹੁੰਚ ਕੇ ਸੀਸ ਭੇਂਟ ਕੀਤਾ।

**ਨਾਮ ਜਪਣਾ :** ਸ੍ਰੀ ਗੁਰੂ ਨਾਨਕ ਦੇਵ ਜੀ ਉਚਾਰਨ ਕਰਦੇ ਹਨ ਕਿ ਨਾਮ ਜਪ ਕੇ, ਪਰਮਾਤਮਾ ਦੀ ਸਿਫਤਿ-ਸਲਾਹ ਕਰ ਕੇ ਗੁਣਾਂ ਦੇ ਮਾਲਕ ਪ੍ਰਭੂ ਵਿਚ ਮਨੁੱਖ ਇਉਂ ਲੀਨ ਹੋ ਜਾਂਦਾ ਹੈ ਜਿਵੇਂ ਸੋਨਾ ਆਦਿਕ ਕਿਸੇ ਧਾਤ ਦਾ ਬਣਿਆ ਜੇਵਰ ਢਲ ਕੇ ਮੁੜ ਉਸੇ ਧਾਤ ਨਾਲ ਇਕ ਰੂਪ ਹੋ ਜਾਂਦਾ ਹੈ। ਨਾਮ ਜਪਣ ਤੇ ਸਿਫਤਿ-ਸਾਲਾਹ ਦੀ ਬਰਕਤ ਨਾਲ ਮਨੁੱਖ ਉੱਤੇ ਪੱਕਾ ਗੂੜ੍ਹਾ ਨਾਮ ਦਾ ਰੰਗ ਚੜ੍ਹ ਜਾਂਦਾ ਹੈ। ਮਨੁੱਖ ਦਾ ਚਿਹਰਾ ਚਮਕ ਉੱਠਦਾ ਹੈ। ਉਹ ਪ੍ਰਭੂ ਦੇ ਨਾਮ ਵਿਚ ਲੀਨ ਹੋ ਕੇ ਪ੍ਰਭੂ ਦੇ ਗੂੜ੍ਹੇ ਪਿਆਰ-ਰੰਗ ਵਿਚ ਰੰਗਿਆ ਜਾਂਦਾ ਹੈ :

*ਲਾਲੁ ਗੁਲਾਲੁ ਗਹਬਰਾ ਸਚਾ ਰੰਗੁ ਚੜਾਉ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੮)*

ਹੋਲੀ ਦਾ ਰੰਗ ਗੁਲਾਲ ਸਰੀਰ ਨੂੰ ਰੰਗਦਾ ਹੈ ਜਿਹੜਾ ਥੋੜੀ ਦੇਰ ਲਈ ਰਹਿੰਦਾ ਹੈ। ਮਨ ਨੂੰ ਇਸ ਨਾਲ ਆਤਮਿਕ ਅਨੰਦ ਦੀ ਛੋਹ ਪ੍ਰਾਪਤ ਨਹੀਂ ਹੁੰਦੀ। ਮੇਰ ਤੇਰ ਬਣੀ ਰਹਿੰਦੀ ਹੈ। ਹੁਣ ਸਵਾਲ ਇਹ ਪੈਦਾ ਹੁੰਦਾ ਹੈ ਕਿ ਕਿਉਂ ਨਾ ਐਸੀ ਹੋਲੀ ਖੇਡੀ ਜਾਵੇ ਜਿਸ ਦਾ ਅਨੰਦ ਭਰਿਆ ਰੰਗ ਸਦਾ ਚੜ੍ਹਿਆ ਰਹੇ? ਅਸਲ ਵਿਚ ਇਹ ਰੰਗ ਪਰਮਾਤਮਾ ਦੇ ਪਿਆਰ ਦਾ ਰੰਗ ਹੀ ਹੋ ਸਕਦਾ ਹੈ ਜਿਹੜਾ ਕਦੇ ਨਹੀਂ ਉਤਰਦਾ। ਸ੍ਰੀ ਗੁਰੂ ਅਰਜਨ ਦੇਵ ਜੀ ਫੁਰਮਾਉਂਦੇ ਹਨ ਕਿ ਗੁਰਮਖਾਂ, ਸੰਤ-ਜਨਾਂ ਦੀ ਸੇਵਾ ਨੂੰ ਮੈਂ ਹੋਲੀ ਬਣਾਇਆ ਹੈ। ਸੰਤ-ਜਨਾਂ ਦੀ ਸੰਗਤ ਦੀ ਬਰਕਤ ਨਾਲ ਮੇਰੇ ਅੰਦਰ ਪਰਮਾਤਮਾ ਦੇ ਪਿਆਰ ਦਾ ਗੂੜ੍ਹਾ ਰੰਗ ਚੜ੍ਹ ਗਿਆ ਹੈ :

*ਹੋਲੀ ਕੀਨੀ ਸੰਤ ਸੇਵ ॥*
*ਰੰਗੁ ਲਾਗਾ ਅਤਿ ਲਾਲ ਦੇਵ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੧੮੦)*

**ਚੜ੍ਹਦੀ ਕਲਾ :** ਚੜ੍ਹਦੀ ਕਲਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਰਗੀ ਹੋਵੇ। ਆਪ ਜੀ

**#੩੦੨. ਕਿਦਵਈ ਨਗਰ, ਲੁਧਿਆਣਾ-੧੪੧੦੦੮; ਮੋ. +੯੧੯੮੮੮੧-੨੬੬੯੦*

ਤੋਂ ਸ੍ਰੀ ਅਨੰਦਪੁਰ ਸਾਹਿਬ ਛੁਟ ਗਿਆ, ਮਾਤਾ-ਪਿਤਾ ਸ਼ਹੀਦ ਹੋ ਗਏ, ਚਾਰੇ ਸਾਹਿਬਜ਼ਾਦੇ ਸ਼ਹੀਦੀ ਪਾ ਗਏ, ਆਪ ਜੀ ਮਾਛੀਵਾੜੇ ਦੇ ਜੰਗਲਾਂ ਵਿਚ ਨੰਗੇ ਪੈਰ ਫਿਰਦੇ ਹਨ ਫਿਰ ਵੀ ਔਰੰਗਜ਼ੇਬ ਨੂੰ ਜ਼ਫ਼ਰਨਾਮਾ ਲਿਖਿਆ। ਇਹ ਹੈ— ਚੜ੍ਹਦੀ ਕਲਾ।

ਭਾਰਤੀ ਪਰੰਪਰਾ ਵਿਚ ਹੋਲੀ ਦਾ ਤਿਉਹਾਰ ਬਹੁਤ ਪੁਰਾਣਾ ਹੈ। ਪਰੰਪਰਾ ਅਨੁਸਾਰ ਇਹ ਵਿਸ਼ਵਾਸ ਹੈ ਕਿ ਹਰਨਾਕਸ਼ ਤੇ ਪ੍ਰਹਿਲਾਦ ਦੀ ਸਾਖੀ ਤੋਂ ਇਸ ਦਾ ਅਰੰਭ ਹੋਇਆ। 'ਮਹਾਨ ਕੋਸ਼' ਅਨੁਸਾਰ ਹਰਨਾਕਸ਼ (ਹਰਣਾਖਸ) ਇਕ ਦੈਂਤ ਸੀ ਜੋ ਦਿਤਿ ਦੇ ਗਰਭ ਤੋਂ ਕਸ਼ਯਪ ਦੇ ਘਰ ਪੈਦਾ ਹੋਇਆ। ਪੁਰਾਣਾਂ ਅਨੁਸਾਰ ਇਹ ਪ੍ਰਹਿਲਾਦ ਦਾ ਪਿਤਾ ਸੀ। ਇਸ ਦੀ ਮੌਤ ਨਰ ਸਿੰਗ ਦੇ ਹੱਥੋਂ ਹੋਈ ਸੀ। ਪਦਮ ਪੁਰਾਣ ਅਨੁਸਾਰ ਪ੍ਰਹਿਲਾਦ ਇੰਦਰ ਪਦਵੀ ਨੂੰ ਪ੍ਰਾਪਤ ਹੋਇਆ ਅਤੇ ਅੰਤ ਵਿਸ਼ਨੂੰ ਰੂਪ ਹੋ ਗਿਆ। ਗੁਰਬਾਣੀ ਵਿਚ ਜ਼ਿਕਰ ਆਉਂਦਾ ਹੈ ਕਿ ਪ੍ਰਹਿਲਾਦ ਦੇ ਜ਼ਾਲਮ ਪਿਤਾ ਚੰਦਰੇ ਹਰਣਾਖਸ ਨੂੰ ਪਰਮਾਤਮਾ ਨੇ ਆਖਰ ਜਾਨੋਂ ਮਾਰ ਦਿੱਤਾ (ਤੇ ਆਪਣੇ ਭਗਤ) ਪ੍ਰਹਿਲਾਦ ਨੂੰ (ਪਿਉ ਦੇ ਦਿੱਤੇ ਕਸ਼ਟਾਂ ਤੋਂ) ਸਹੀ ਸਲਾਮਤ ਬਚਾ ਲਿਆ :

*-ਹਰਣਾਖਸੁ ਦੁਸਟੁ ਹਰਿ ਮਾਰਿਆ ਪ੍ਰਹਲਾਦੁ ਤਰਾਇਆ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੫੧)*

*-ਪ੍ਰਹਲਾਦ ਕਾ ਰਾਖਾ ਹੋਇ ਰਘੁਰਾਇਆ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੧੩੩)*

ਹਰਨਾਕਸ਼ (ਹਰਣਾਖਸ) ਨੇ ਭਗਤੀ ਕਰ ਕੇ ਵਰ ਪ੍ਰਾਪਤ ਕੀਤਾ ਹੋਇਆ ਸੀ ਕਿ ਉਸ ਨੂੰ ਕੋਈ ਮਾਰ ਨਾ ਸਕੇ ਤੇ ਉਸ ਦੀ ਭੈਣ ਹੋਲਿਕਾ ਵੀ ਨੇ ਇਕ ਵਰ ਪ੍ਰਾਪਤ ਕਰ ਲਿਆ ਕਿ ਅੱਗ ਉਸ ਨੂੰ ਸਾੜ ਨਾ ਸਕੇ। ਐਸੀ ਸ਼ਕਤੀ ਪ੍ਰਾਪਤ ਕਰ ਕੇ ਹਰਨਾਕਸ਼ ਨੂੰ ਹਉਮੈਂ ਹੋ ਗਈ ਤੇ ਉਸ ਨੇ ਪਰਜਾ ਨੂੰ ਹੁਕਮ ਦਿੱਤਾ ਕਿ ਕੋਈ ਵੀ ਪਰਮਾਤਮਾ ਦਾ ਨਾਮ ਨਾ ਜਪੇ, ਸਗੋਂ ਹਰ ਕੋਈ ਉਸੇ (ਹਰਣਾਖਸ) ਦਾ ਨਾਮ ਹੀ ਜਪੇ।

ਪ੍ਰਭੂ ਦੇ ਭਾਣੇ ਵਿਚ ਹਰਨਾਕਸ਼ ਦੇ ਹੰਕਾਰ ਨੂੰ ਤੋੜਨ ਲਈ ਉਸ ਦੇ ਹੁਕਮ ਦੀ ਉਲੰਘਣਾ ਕਰਨ ਲਈ ਉਸ ਦਾ ਪੁੱਤਰ ਪ੍ਰਹਿਲਾਦ ਹੀ ਤਿਆਰ ਹੋ ਪਿਆ। ਉਸ ਨੇ ਕਿਹਾ ਕਿ ਮੈਂ ਤਾਂ ਪਰਮਾਤਮਾ ਦਾ ਨਾਮ ਹੀ ਜਪਾਂਗਾ। ਉਸ ਨੇ ਆਪਣੇ ਪਿਤਾ ਦੀ ਉਸਤਤ ਕਰਨ ਤੋਂ ਇਨਕਾਰ ਕਰ ਦਿੱਤਾ। ਹਰਨਾਕਸ਼ ਦੇ ਹੁਕਮ ਦੀ ਉਲੰਘਣਾ ਕਰਨ ਦੇ ਦੋਸ਼ ਵਿਚ ਪ੍ਰਹਿਲਾਦ ਨੂੰ ਜਾਨ ਤੋਂ ਮਾਰ ਦੇਣ ਦਾ ਫੈਸਲਾ ਲਿਆ ਗਿਆ। ਬਹੁਤ ਕੋਸ਼ਿਸ਼ਾਂ ਦੇ ਬਾਵਜੂਦ ਜਦ (ਭਗਤ) ਪ੍ਰਹਿਲਾਦ ਨੇ ਪਰਮਾਤਮਾ ਦਾ ਨਾਮ ਜਪਣਾ ਨਾ ਛੱਡਿਆ ਤਾਂ ਵਿਉਂਤ ਅਨੁਸਾਰ ਉਸ ਦੀ ਭੂਆ ਹੋਲਿਕਾ ਨੇ ਪ੍ਰਹਿਲਾਦ ਨੂੰ ਗੋਦੀ ਵਿਚ ਲੈ ਲਿਆ ਤੇ ਬਲਦੀ ਅੱਗ ਵਿਚ ਜਾ ਬੈਠੀ ਤਾਂ ਕਿ ਪ੍ਰਹਿਲਾਦ ਅੱਗ ਵਿਚ ਸੜ ਜਾਏਗਾ ਤੇ ਹੋਲਿਕਾ ਬਚ ਜਾਏਗੀ। ਪਰ ਪ੍ਰਹਿਲਾਦ ਦਾ ਰਾਖਾ ਤਾਂ ਆਪ ਪਰਮਾਤਮਾ ਸੀ। ਹੋਲਿਕਾ ਸੜ ਮਰੀ ਤੇ (ਭਗਤ) ਪ੍ਰਹਿਲਾਦ ਸਹੀ ਸਲਾਮਤ (ਪਰਮਾਤਮਾ ਦਾ ਨਾਮ ਜਪਦਾ) ਰਿਹਾ। ਆਮ ਲੋਕਾਂ ਵਿਚ ਵਿਸ਼ਵਾਸ ਦੀ ਭਾਵਨਾ ਕਾਇਮ ਹੋਈ। ਲੋਕਾਂ ਨੇ ਬਹੁਤ ਖੁਸ਼ੀ ਮਨਾਈ। ਬਦੀ ਉੱਤੇ ਨੇਕੀ ਦੀ ਜਿੱਤ ਹੋਈ। ਹੋਲੀ ਵਾਲੀ ਰਾਤ ਨੂੰ ਹੋਲਿਕਾ ਜਲਾਉਣ ਦਾ ਰਿਵਾਜ ਪੈ ਗਿਆ। ਪਰ ਸਮੇਂ ਦੇ ਗੇੜ ਨਾਲ ਇਸ ਤਿਉਹਾਰ ਦੇ ਮਨਾਉਣ ਦੇ ਢੰਗ-ਤਰੀਕਿਆਂ

ਵਿਚ ਤਬਦੀਲੀ ਆਉਣੀ ਸ਼ੁਰੂ ਹੋ ਗਈ। ਪਹਿਲਾਂ ਰੰਗ ਤੇ ਗੁਲਾਲ ਆਦਿ ਇਕ-ਦੂਸਰੇ 'ਤੇ ਲਗਾ ਕੇ ਖੁਸ਼ੀ ਦਾ ਪ੍ਰਗਟਾਵਾ ਕੀਤਾ ਜਾਂਦਾ ਸੀ। ਹੁਣ ਕਈ ਜਗ੍ਹਾ ਗੰਦਾ ਪਾਣੀ, ਘਟੀਆ ਰੰਗ, ਮਿੱਟੀ, ਸੁਆਹ, ਚਿੱਕੜ ਦੀ ਵਰਤੋਂ ਹੋਣ ਲੱਗ ਪਈ। ਭੰਗ ਤੇ ਸ਼ਰਾਬ ਦੇ ਨਸ਼ਿਆਂ ਤੋਂ ਇਲਾਵਾ ਜੂਆ ਖੇਡਣਾ ਆਦਿ ਸ਼ੁਰੂ ਹੋ ਗਿਆ। ਖੁਸ਼ੀ ਤੇ ਹੁਲਾਸ ਭਰੇ ਤਿਉਹਾਰ ਦੀ ਥਾਂ ਛੇੜ-ਛਾੜੇ ਤੇ ਦਿਲਾਂ ਵਿਚ ਨਫ਼ਰਤ ਨੇ ਡੇਰੇ ਲਾ ਲਏ।

ਤਿਉਹਾਰ ਮਨਾਉਣ ਦੀ ਭਾਰਤ ਦੀ ਪੁਰਾਣੀ ਪਰੰਪਰਾ ਰਹੀ ਹੈ। ਕੁਝ ਤਿਉਹਾਰਾਂ ਦਾ ਜੋੜ ਰੁੱਤਾਂ ਨਾਲ ਤੇ ਕੁਝ ਤਿਉਹਾਰਾਂ ਦਾ ਜੋੜ ਵਰਨ ਆਸ਼ਰਮ ਨਾਲ ਹੈ। ਦੰਪਤੀ ਚਤੁਰਥ ਦੀ ਪੁਸਤਕ ਅਨੁਸਾਰ ਵਿਜੈ ਦਸ਼ਮੀ (ਦੁਸਹਿਰਾ) ਖਤ੍ਰੀ, ਦੀਪਾਵਲੀ ਵੈਸ਼ ਤੇ ਹੋਲੀ ਸ਼ੂਦਰ ਦਾ ਤਿਉਹਾਰ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਚਲਾਏ ਸਿੱਖ ਧਰਮ ਦੀ ਵਿਚਾਰਧਾਰਾ ਨੂੰ ਅੱਗੇ ਤੋਰਦਿਆਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸਾ ਪੰਥ ਦੀ ਨੀਂਹ ਰੱਖੀ ਤਾਂ ਸਮਾਜਿਕ ਕੀਮਤਾਂ ਨੂੰ ਉਚਿਆਉਣ ਲਈ ਸਿੱਖਾਂ ਵਿਚ ਪ੍ਰਚਲਿਤ ਧਰਮ-ਰਿਵਾਜ ਤੇ ਤਿਉਹਾਰ ਵੀ ਬਦਲ ਦਿੱਤੇ। ਜਨਤਾ ਵਿਚ ਰੰਗ ਸੁੱਟਣ ਵਾਲੀ ਹੋਲੀ ਦੀ ਥਾਂ ਮਜ਼ਲੂਮਾਂ ਨੂੰ ਬਚਾਉਣ ਖਾਤਰ ਸ਼ਸਤਰਬੱਧ ਹੋ ਕੇ ਮਾਨਸਿਕ, ਰੂਹਾਨੀ ਖੁਸ਼ੀ, ਹੁਲਾਸ, ਜੋਸ਼ ਤੇ ਉਤਸ਼ਾਹ ਨਾਲ ਭਰਪੂਰ 'ਹੋਲਾ ਮਹੱਲਾ' ਖੇਡਣ ਦੀ ਰੀਤ ਤੋਰੀ। ਹੋਲੀ ਜੋ ਕਿ ਲੋਕਾਂ ਦੀ ਨਜ਼ਰ ਵਿਚ ਸ਼ੂਦਰਾਂ ਲਈ ਨਿਯਤ ਸੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਨੂੰ 'ਹੋਲਾ ਮਹੱਲਾ' ਬਣਾ ਕੇ ਨੀਵੇਂ ਤੇ ਉੱਚੇ ਦਾ ਭੇਦ ਮਿਟਾ ਦਿੱਤਾ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸਾ ਪੰਥ ਦੀ ਸਾਜਣਾ ਕਰਨ ਤੋਂ ਬਾਅਦ ਇਕ ਨਵਾਂ ਇਤਿਹਾਸ ਸਿਰਜਦੇ ਹੋਏ ਖਾਲਸੇ ਦੇ ਜੀਵਨ ਵਿੱਚੋਂ ਹੋਲੀ ਦੀਆਂ ਰਵਾਇਤਾਂ ਨੂੰ ਬਦਲ ਕੇ ਰੰਗਾਂ ਦੇ ਇਸ ਤਿਉਹਾਰ ਨੂੰ ਵਧੇਰੇ ਚੰਗੇ ਤੇ ਉਸਾਰੂ ਢੰਗ ਨਾਲ ਮਨਾਉਣ ਦੇ ਉਦੇਸ਼ ਨਾਲ ਹੋਲੀ ਤੋਂ ਅਗਲੇ ਦਿਨ ਸ੍ਰੀ ਅਨੰਦਪੁਰ ਸਾਹਿਬ ਵਿਖੇ ਹੋਲੇ ਮਹੱਲੇ ਦੀ ਤੌਰ 'ਤੇ ਮਨਾਉਣ ਦੀ ਪਰੰਪਰਾ ਅਰੰਭ ਕੇ ਇਸ ਨੂੰ ਬੀਰਤਾ ਦੇ ਪ੍ਰਦਰਸ਼ਨ ਨਾਲ ਜੋੜ ਦਿੱਤਾ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪਣੀ ਨਿਗਰਾਨੀ ਵਿਚ ਸਿੰਘਾਂ ਦੇ ਦੋ ਦਲ ਬਣਾਉਂਦੇ। ਇਕ ਦਲ ਕਿਲ੍ਹੇ 'ਤੇ ਕਾਬਜ਼ ਹੁੰਦਾ ਜਦ ਕਿ ਦੂਜਾ ਦਲ ਉਸ ਤੋਂ ਕਬਜ਼ਾ ਛੁਡਾਉਣ ਲਈ ਅੱਗੇ ਵੱਧਦਾ। ਇਸ ਤਰ੍ਹਾਂ ਨਕਲੀ ਲੜਾਈ ਹੁੰਦੀ। ਜਿਹੜਾ ਦਲ ਜਿੱਤਦਾ ਉਸ ਨੂੰ ਸਨਮਾਨਿਤ ਕਰਦੇ ਤੇ ਹਾਰੇ ਹੋਏ ਦਲ ਦੇ ਸਿੱਖਾਂ ਦੇ ਹੌਂਸਲੇ ਵਧਾਉਣ ਲਈ ਉਨ੍ਹਾਂ ਨੂੰ ਜੰਗ ਦੇ ਦਾਉ-ਪੇਚ ਸਮਝਾਉਂਦੇ ਤੇ ਹੋਰ ਵਧੇਰੇ ਯਤਨ ਅਤੇ ਮਿਹਨਤ ਨਾਲ ਸਿੱਖਣ ਲਈ ਉਤਸ਼ਾਹਿਤ ਕਰਦੇ। ਅਨੇਕ ਪ੍ਰਕਾਰ ਦੇ ਕਰਤਬ ਦਿਖਾਉਂਦੇ। ਇਸ ਤਰ੍ਹਾਂ ਹੋਲੀ ਤੋਂ ਹੋਲਾ ਬਣ ਇਹ ਤਿਉਹਾਰ ਗੰਦੇ ਰੰਗ, ਚਿੱਕੜ ਤੋਂ ਉਭਰ ਕੇ ਬੀਰਤਾ ਤੇ ਚੜ੍ਹਦੀ ਕਲਾ ਦਾ ਪ੍ਰਤੀਕ ਬਣ ਗਿਆ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸੰਤ-ਸਿਪਾਹੀ ਸੂਰਮੇ ਸਨ। ਉਹ ਚਾਹੁੰਦੇ ਸਨ ਕਿ ਸਿੰਘਾਂ ਅੰਦਰ ਚੜ੍ਹਦੀ ਕਲਾ ਦੀ ਭਾਵਨਾ ਸਦਾ ਹੀ ਬਣੀ ਰਹੇ। ਇਸ ਲਈ ਆਪ ਨੇ ਯੁੱਧ ਵਿੱਦਿਆ ਦੇ ਅਭਿਆਸ ਨੂੰ ਸਦਾ ਜਾਰੀ ਰੱਖਣ ਲਈ ਜੋ ਹੋਲਾ ਮਹੱਲਾ ਮਨਾਉਣ ਦੀ ਨਵੀਂ ਪਰੰਪਰਾ ਅਰੰਭ ਕੀਤੀ, ਹੁਣ ਵੀ ਸ੍ਰੀ ਅਨੰਦਪੁਰ ਸਾਹਿਬ ਵਿਖੇ ਉਸੇ ਢੰਗ ਨਾਲ ਮਹੱਲਾ ਕੱਢਿਆ ਜਾਂਦਾ ਹੈ। ਭਾਰੀ ਗਿਣਤੀ ਵਿਚ ਸਿੰਘ ਮਹੱਲੇ ਵਿਚ ਸ਼ਾਮਲ

ਹੁੰਦੇ ਹਨ। ਧੌਂਸੇ ਨਗਾਰੇ ਖੜਕਦੇ ਹਨ। ਜੈਕਾਰੇ ਲਗਾਉਂਦੇ ਸਿੰਘ ਸ੍ਰੀ ਅਨੰਦਪੁਰ ਸਾਹਿਬ ਦੇ ਸਾਰੇ ਗੁਰਦੁਆਰਾ ਸਾਹਿਬਾਨ ਵਿਖੇ ਘੁੰਮਦੇ (ਨਤਮਸਤਕ ਹੁੰਦੇ) ਹਨ ਤੇ ਇਕ ਨੀਯਤ ਥਾਂ 'ਤੇ ਪਹੁੰਚ ਕੇ ਸਾਰੇ ਮਿਲ ਕੇ ਹੱਲਾ ਬੋਲਦੇ ਤੇ ਉਸ ਨੂੰ ਕਬਜ਼ੇ ਵਿਚ ਲੈ ਕੇ ਜੈਕਾਰੇ ਗਜਾਉਂਦੇ ਹਨ। ਚੜ੍ਹਦੀ ਕਲਾ ਵਾਲਾ ਇਹ ਤਿਉਹਾਰ ਖਾਲਸੇ ਨੂੰ ਹਰ ਤਰ੍ਹਾਂ ਦੇ ਬਣਾਵਟੀ ਰੰਗਾਂ ਤੋਂ ਮੁਕਤ ਹੋਣ ਤੇ ਉਸ ਦੇ ਸਿੱਖੀ ਪ੍ਰਤੀ ਆਦਰਸ਼ਾਂ ਦੀ ਯਾਦ ਦਿਵਾਉਂਦਾ ਹੈ। ਇਹ ਤਿਉਹਾਰ ਭਾਰਤ ਤੋਂ ਇਲਾਵਾ ਵਿਦੇਸ਼ਾਂ ਵਿਚ ਵੀ ਬੜੀ ਸ਼ਰਧਾ ਤੇ ਉਤਸ਼ਾਹ ਨਾਲ ਮਨਾਇਆ ਜਾਂਦਾ ਹੈ। ■

---

## *ਗੁਰਬਾਣੀ ਕਥਾਕਾਰੀ*

*ਸਫ਼ਾ 43 ਦਾ ਬਾਕੀ . . .*

ਸਾਰੰਸ਼ ਵਜੋਂ ਅਸੀਂ ਕਹਿ ਸਕਦੇ ਹਾਂ ਕਿ ਗੁਰਬਾਣੀ ਦੀ ਆਪਣੀ ਇਕ ਵਿਲੱਖਣ ਕਥਾ ਪਰੰਪਰਾ ਹੈ, ਜਿਸ ਦਾ ਆਗਾਜ਼ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਤੋਂ ਹੋਇਆ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ ਵਿਚ ਪੁਨਰ-ਵਾਧਾ ਕਰਵਾਉਣ ਸਮੇਂ ਭਾਈ ਮਨੀ ਸਿੰਘ ਜੀ ਦੇ ਨਾਲ-ਨਾਲ ਬਾਬਾ ਦੀਪ ਸਿੰਘ ਜੀ ਸਣੇ ੪੮ ਸਿੰਘਾਂ ਨੂੰ ਬਾਣੀ ਦੇ ਅਰਥ ਪੜ੍ਹਾਏ। ਇਸ ਤਰ੍ਹਾਂ ਗੁਰਬਾਣੀ ਕਥਾ ਕਰਨ ਦੀ ਪਰਪਾਟੀ ਸ਼ੁਰੂ ਹੋਈ।

**ਹਵਾਲੇ:**

੧. ਪਿਆਰਾ ਸਿੰਘ ਪਦਮ, *'ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਟੀਕਾਕਾਰੀ', ਟੀਕਾਕਾਰੀ, ਇਤਿਹਾਸਕਾਰੀ ਤੇ ਪੱਤਰਕਾਰੀ: ਕੁਝ ਦ੍ਰਿਸ਼ਟੀਕੋਣ,* (ਸੰਪਾ.) ਡਾਇਰੈਕਟਰ ਅਤੇ ਸੰਬੰਧਿਤ ਅਕਾਦਮਿਕ ਮੈਂਬਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ੧੯੮੯, ਪੰਨਾ ੧੭੫.

੨. *ਮਹਾਨ ਕੋਸ਼,* ਪੰਨਾ ੨੯੩.

੩. ਰਤਨ ਸਿੰਘ ਜੱਗੀ (ਡਾ.), *ਸਿੱਖ ਪੰਥ ਵਿਸ਼ਵਕੋਸ਼* (ਭਾਗ ਪਹਿਲਾ), ਗੁਰ ਰਤਨ ਪਬਲਿਸ਼ਰਜ਼, ਪਟਿਆਲਾ, ੨੦੦੫, ਪੰਨਾ ੪੫੦.

੪. ਕੇਸਰ ਸਿੰਘ ਛਿਬਰ, *ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ,* (ਸੰਪਾ.) ਰਾਏਜਸਬੀਰ ਸਿੰਘ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, ੨੦੦੧, ਚਰਣ/ਬੰਦ/ਪੰਨਾ - ੬/੧੦੯/੫੩-੪.

੫. ਸੰਤੋਖ ਸਿੰਘ, *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ* (ਜਿਲਦ ਅਠਵੀਂ), ਰਾਸਿ/ਅਧਿ./ਬੰਦ/ਪੰਨਾ ੬/੫੨/੧-੩/੩੦੦੫.

੬. ਵਾਰਾਂ ਭਾਈ ਗੁਰਦਾਸ ਜੀ, ਵਾਰ/ਪਉੜਾ - ੧੧/੨੯.

੭. ਸੰਤੋਖ ਸਿੰਘ, *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ* (ਜਿਲਦ ਸਤਵੀਂ), ਰਾਸਿ/ਅਧਿ./ਬੰਦ/ਪੰਨਾ - ੫/੪੨/੯-੨੧/੨੬੭੪-੭੫.

੮. *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ* (ਜਿਲਦ ਸਤਵੀਂ), ਰਾਸਿ/ਅਧਿ./ਬੰਦ/ਪੰਨਾ - ੫/੪੨/੨੨-੨੭/੨੬੭੬.

੯. *ਉਹੀ,* ਰਾਸਿ/ਅਧਿ./ਬੰਦ/ਪੰਨਾ - ੫/੪੨/੫-੬/੨੬੭੩. ■

# ਕਿਵੇਂ ਦਾ ਹੋਵੇ ਸਲੀਕਾ-ਏ-ਗੁਫ਼ਤਗੂ ?

*-ਪ੍ਰਿੰ. ਜੋਗਿੰਦਰ ਸਿੰਘ**

ਪ੍ਰਿੰਸੀਪਲ ਜੋਗਿੰਦਰ ਸਿੰਘ ਜੀ ਦੇ ਉੱਚੇ-ਸੁੱਚੇ ਵਿਚਾਰਾਂ ਵਿੱਚੋਂ ਸਾਨੂੰ ਵਿਵਹਾਰਿਕ ਜੀਵਨ ਅੰਦਰ ਕੰਮ ਆਉਣ ਵਾਲੀ ਸਿੱਖਿਆ ਮਿਲਦੀ ਹੈ। ਪ੍ਰਿੰਸੀਪਲ ਸਾਹਿਬ ਦੀ ਲਿਖਣ ਸ਼ੈਲੀ ਵਿਲੱਖਣ ਅਤੇ ਪ੍ਰਭਾਵਸ਼ਾਲੀ ਹੈ ਜਿਸ ਨੂੰ ਅਸੀਂ ਮੂਲ ਰੂਪ ਵਿਚ ਹੀ ਪ੍ਰਕਾਸ਼ਿਤ ਕੀਤਾ ਹੈ।

***-ਸੰਪਾਦਕ***

ਮਨੁੱਖ ਏ ਧਰਤੀ ਦਾ ਰਾਣਾ, ਬੋਲਣ ਸ਼ਕਤੀ ਕਾਰਨ ਸਮੁੱਚੀ ਕਾਇਨਾਤ 'ਤੇ ਹੈ ਇਸ ਦੀ ਸਰਦਾਰੀ।

ਜੇ ਗਹੁ ਨਾਲ ਵਿਚਾਰੀਏ ਤਾਂ ਪਤਾ ਲੱਗਦਾ ਹੈ ਕਿ ਮਨੁੱਖੀ ਜੀਵਨ ਏ ਇਕ ਚੁਣੌਤੀ ਭਰੀ ਲਲਕਾਰ, ਇਕ ਅਣਥੱਕ ਸੰਘਰਸ਼, ਸਿਰ ਤੋੜ ਪ੍ਰੀਸ਼ਰਮ (ਮਿਹਨਤ) ਅਤੇ ਜਾਂ ਫਿਰ ਇਕ ਨਿਯਮਬੱਧ ਕਸ਼ਮਕਸ਼। ਆਪਣੀ ਮੰਜ਼ਿਲ ਵੱਲ ਤੁਰੇ ਰਾਹੀ ਦੀ ਇਕ ਲਗਾਤਾਰ ਜੁਸਤਜੂ ਏ।

ਇਹ ਵੀ ਨਿਖਰੀ ਹੋਈ ਹਕੀਕਤ ਹੈ ਕਿ ਮਨੁੱਖੀ ਜੀਵਨ ਅਨਮੋਲ ਏ, ਜਾਨਣਯੋਗ ਏ, ਪਹਿਚਾਨਣ ਯੋਗ ਏ, ਲਾਹਾ ਲੈਣ ਯੋਗ ਏ, ਅਕਾਲ ਪੁਰਖ ਦੇ ਲੇਖੇ ਲਾਉਣ ਯੋਗ ਏ ਅਤੇ ਜੱਸ ਕਮਾਉਣ ਯੋਗ ਏ। ਜੇ ਗੇਣਵੇਂ-ਮੇਣਵੇਂ ਸਵਾਸਾਂ ਦੀ ਪੂੰਜੀ ਲੱਗ ਜਾਏ ਲੇਖੇ, ਤਾਂ ਸਮਝੋ ਮਨੁੱਖਾ ਫੇਰੀ ਸਫਲ।

ਵੇਖਣ, ਜਾਚਣ, ਵਾਚਣ ਅਤੇ ਪਰਖਣ ਵਾਲੀ ਤਾਂ ਇਹ ਗੱਲ ਹੈ ਕਿ ਮਨੁੱਖ ਬੋਲ-ਬਾਣੀ ਪੱਖੋਂ, ਪਰਵਾਰਿਕ, ਸਮਾਜਿਕ, ਧਾਰਮਿਕ ਅਤੇ ਸ਼ਿਸ਼ਟਾਚਾਰਕ ਕਦਰਾਂ-ਕੀਮਤਾਂ ਪੱਖੋਂ ਕਿੱਥੇ ਖੜ੍ਹਾ ਹੈ? ਸਮਾਜ 'ਚ ਕਿਹੋ ਜਿਹਾ ਪੈਂਦਾ ਏ ਵਿਅਕਤੀ ਦੇ ਸਲੀਕਾ-ਏ-ਗੁਫ਼ਤਗੂ ਦਾ ਝਲਕਾਰਾ? ਬੋਲ-ਬਾਣੀ ਦੇ ਮਹੱਤਵ ਪੱਖੋਂ ਕਿੱਥੇ ਖੜ੍ਹਾ ਏ ਉਹ ਵਿਅਕਤੀ?

'ਪਹਿਲੇ ਤੋਲੋ, ਫਿਰ ਬੋਲੋ', ਜੀਵਨ-ਜਾਚ ਦੇ ਸਿਧਾਂਤ 'ਤੇ ਉੱਸਰੀ ਬੋਲਬਾਣੀ, ਹੁੰਦੀ ਏ ਸ੍ਰੇਸ਼ਠ, ਭਾਵਪੂਰਵਕ ਅਤੇ ਅਨਮੋਲ। ਸੱਚ-ਮੁੱਚ ਮਿੱਠੇ, ਸ਼ੀਰੀਂ, ਸੀਤਲ ਅਤੇ ਨਿਮਰ ਬੋਲ ਹੁੰਦੇ ਹਨ ਅਨਮੋਲ, ਤੁਲਦੇ ਪੂਰੇ ਤੋਲ ਅਤੇ ਦਿਲਾਂ 'ਚ ਮਿਸ਼ਰੀ ਦਿੰਦੇ

**Kothi No-153, Part I, H.U.D.A., Shahbad Markanda, Kurukshetra, (Haryana)-136135; M. 90506-80370*

ਘੋਲ। ਸਹਿਜੇ ਹੀ ਉਤਰ ਜਾਂਦੇ ਨੇ ਦਿਲਾਂ 'ਚ। ਪਰ ਕੌੜੇ-ਕਸੈਲੇ, ਖਰ੍ਹਵੇਂ, ਚੁੱਭਵੇਂ, ਕਾਟਵੇਂ ਅਤੇ ਰੜਕਵੇਂ ਬੋਲ ਹੁੰਦੇ ਨੇ ਨਿੰਦਣਯੋਗ, ਤ੍ਰਿਸਕਾਰਨ ਯੋਗ, ਦੁਰਕਾਰਨ ਯੋਗ ਅਤੇ ਸ਼ਾਂਤ ਦਿਲਾਂ 'ਚ ਵੀ ਵਿਸ਼ ਦਿੰਦੇ ਹਨ ਘੋਲ।

ਸਲੀਕਾ-ਏ-ਗੁਫ਼ਤਗੂ (ਬੋਲ ਬਾਣੀ ਦਾ ਤਰੀਕਾ) ਕਰਾਉਂਦਾ ਏ ਚੰਗੇ-ਮੰਦੇ ਵਿਅਕਤੀ ਦੀ ਪਹਿਚਾਣ।

ਬੋਲਾਂ ਬਾਰੇ ਇਕ ਢੁੱਕਦਾ ਅਤੇ ਭਾਵਪੂਰਵਕ ਕਥਨ ਏ ਸ਼ੇਖ਼ ਸਾਅਦੀ ਦਾ:-

*ਤਾ ਮਰਦ ਸੁਖ਼ਨ ਨਾ ਗੁਫ਼ਤਾ ਬਾਸ਼ੁਦ,*
*ਐਬ-ਓ-ਹੁਨਰਸ਼ ਰਹੁਫ਼ਤਾ ਬਾਸ਼ੁਦ।*

(ਜਿੰਨੀ ਦੇਰ ਤਕ ਕੋਈ ਵਿਅਕਤੀ ਗੱਲਬਾਤ ਨਹੀਂ ਕਰਦਾ, ਉਹਦੇ ਗੁਣ ਜਾਂ ਔਗੁਣ ਛੁਪੇ ਰਹਿੰਦੇ ਨੇ) ਹਕੀਕਤ ਇਹ ਹੈ ਕਿ ਨਿਮਰ, ਮਧੁਰ, ਚੰਗੀ ਅਤੇ ਸਾਫ਼-ਸੁਥਰੀ ਬੋਲ ਬਾਣੀ, ਆਕਰਸ਼ਕ ਅਤੇ ਪ੍ਰਭਾਵੀ ਹੋਣ ਕਾਰਨ ਸਹਿਜੇ ਹੀ, ਸਗੋਂ ਆਪ-ਮੁਹਾਰੇ ਉਤਰ ਜਾਂਦੀ ਏ ਸਰੋਤਿਆਂ ਦੇ ਹਿਰਦਿਆਂ 'ਚ। ਸਮਝਾਉਂਦੀ ਏ ਆਪਣਾ ਆਸ਼ਾ, ਮੰਤਵ ਅਤੇ ਸਾਰ। ਠੰਢ ਪਾਉਂਦੀ ਏ ਦੂਜਿਆਂ ਦੇ ਕਲੇਜਿਆਂ 'ਚ ਅਤੇ ਕਲਾ ਵੀ ਦਰਸਾਉਂਦੀ ਏ ਸੁਚੱਜੀ ਗੱਲਬਾਤ ਦੀ। ਚੇਤੇ ਰਹੇ! ਕੁਚੱਜੀ, ਅੱਖਰਵੀਂ ਅਤੇ ਸਾੜਵੀਂ ਬੋਲਬਾਣੀ ਨਾ ਕੇਵਲ ਸੂਲ ਦੀ ਤਰ੍ਹਾਂ ਰੜਕਦੀ ਏ ਅਤੇ ਗਹਿਰੇ ਫੱਟ ਲਾਉਂਦੀ ਏ, ਸਗੋਂ ਅੱਗ ਦਾ ਭਬੂਕਾ ਬਣ ਕੇ, ਸਾੜਵਾਂ ਧੂੰਆਂ ਵੀ ਛੱਡਦੀ ਏ। ਇਹ ਇਕ ਨਿਖਰੀ ਹੋਈ ਹਕੀਕਤ ਹੈ ਕਿ ਬੇਤੁਕੇ, ਅਸਭਿਅਕ, ਵਿਅਰਥ ਅਤੇ ਅਸ਼ਲੀਲ ਬੋਲ, ਨਾ ਕੇਵਲ ਵਿਕਾਰ ਪੈਦਾ ਕਰਦੇ ਹਨ, ਸਗੋਂ ਕਈ ਪਰਵਾਰਿਕ, ਭਾਈਚਾਰਕ ਅਤੇ ਸਮਾਜਿਕ ਸੀੜ-ਸਿਆਪਿਆਂ ਦਾ ਕਾਰਨ ਵੀ ਬਣਦੇ ਹਨ। ਠੀਕ ਸੇਧ ਦੇ ਰਹੇ ਨੇ ਭਗਤ ਕਬੀਰ ਜੀ :

*ਬੋਲਤ ਬੋਲਤ ਬਢਹਿ ਬਿਕਾਰਾ ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੮੭੦)*

ਸੱਚ ਜਾਣੋ, ਬੇਤੁਕੀ, ਅਢੁੱਕਵੀਂ ਅਤੇ ਕਾਟਵੀਂ ਬੋਲੀ ਬੋਲਣ ਵਾਲਾ, ਬਹੁਤੀ ਵਾਰੀ ਇਹ ਵੀ ਨਹੀਂ ਜਾਣਦਾ ਕਿ ਕਿਸੇ ਵਿਅਕਤੀ ਦੇ ਚੰਗੇ ਵਿਚਾਰਾਂ ਨੂੰ ਖ਼ਤਮ ਕਰਨਾ, ਇਕ ਚੰਗੇ ਮਨੁੱਖ ਨੂੰ ਖ਼ਤਮ ਕਰਨ ਦੇ ਸਮਾਨ ਹੈ।

ਬੋਲ-ਬਾਣੀ ਪੱਖੋਂ, ਮਨੁੱਖ 'ਚ ਮਨੁੱਖਤਾ ਦੀ ਘਾਟ, ਸਭ ਤੋਂ ਵੱਡੀ ਘਾਟ ਹੈ। ਕਥਨ ਵਿਚਾਰਨ ਯੋਗ ਕਿ, 'ਹੱਥਾਂ ਪੈਰਾਂ ਦੀ ਘਾਟ ਵਾਲਾ ਮਨੁੱਖ ਵੀ ਅਪਾਹਜ ਹੁੰਦਾ ਹੈ ਅਤੇ ਸੁਚੱਜੀ ਬੋਲ ਬਾਣੀ ਦੀ ਘਾਟ ਵਾਲਾ ਵੀ।

ਗੱਲਬਾਤ ਦਾ ਦੁਖਦਾਈ ਪੱਖ ਇਹ ਵੀ ਹੈ ਕਿ ਸਾਧਾਰਨ ਵਿਅਕਤੀ ਇਹ ਵੀ ਨਹੀਂ ਜਾਣਦਾ ਕਿ 'ਕੀ ਬੋਲਣਾ ਏ, ਕਦੋਂ ਬੋਲਣਾ ਏ, ਕਾਹਦੇ ਲਈ ਬੋਲਣਾ ਏ ਅਤੇ ਕਿਸ ਤਰ੍ਹਾਂ ਬੋਲਣਾ ਏ? ਬੋਲਬਾਣੀ ਪੱਖੋਂ ਕਈ ਵਿਅਕਤੀ ਬੇਲਗਾਮ, ਬੜਬੋਲੇ ਅਤੇ ਆਪ ਹੁਦਰੇ। ਜ਼ਬਾਨ ਕੈਂਚੀ ਦੀ ਤਰ੍ਹਾਂ ਚੱਲਦੀ ਏ। ਬਿਨਾਂ ਕਿਸੇ ਲੋੜ ਦੇ, ਬਿਨਾਂ ਸੋਚੇ

ਸਮਝੇ ਲਤਰ ਲਤਰ ਕਰੀ ਜਾਂਦੇ ਨੇ। ਗੱਲਬਾਤ ਦਾ ਨਾ ਕੋਈ ਆਸ਼ਾ, ਨਾ ਕੋਈ ਨਿਸ਼ਾਨਾ ਅਤੇ ਨਾ ਹੀ ਕੋਈ ਸੰਦੇਸ਼।

ਬੇਤੁਕੀ ਵਾਰਤਾਲਾਪ ਦਾ ਹੁੰਦਾ ਏ ਨਾ ਕੋਈ ਸੰਦੇਸ਼, ਨਾ ਕੋਈ ਉਪਦੇਸ਼ ਅਤੇ ਨਾ ਹੀ ਕੋਈ ਆਦੇਸ਼। ਅਨਮੋਲ ਪਲਾਂ ਨੂੰ ਭੰਗ ਦੇ ਭਾੜੇ ਰੋੜ੍ਹਨ ਵਾਲੀ ਗੱਲ। ਕਈ ਵਾਰੀ ਅਜਿਹੀ ਵਾਰਤਾਲਾਪ ਦਾ ਅੰਜਾਮ ਹੁੰਦਾ ਏ- ਪਾੜ ਪਾਉਣਾ ਜਾਂ ਫਿਰ ਸਿਰ ਪਾੜਨਾ ਜਾਂ ਪੜ੍ਹਵਾਉਣਾ। ਪਰ ਕਈ ਲੋਕ ਤਾਂ ਬੋਲ ਬਾਣੀ ਦੇ ਮਹੱਤਵ ਪੱਖੋਂ ਬਿਲਕੁਲ ਹੀ ਗਏ ਗੁਜ਼ਰੇ। ਬੇ-ਅਕਲ, ਝੱਲੇ ਜਾਂ ਸ਼ੁਦਾਈ। ਅਕਲ ਘੱਟ, ਬਦਕਲਾਮ, ਬੇਗ਼ੈਰਤੇ। ਉਨ੍ਹਾਂ ਦੇ ਅਜਿਹੇ ਊਲ-ਜਲੂਲ, ਉਕਸਾਊ ਅਤੇ ਭੜਕਾਊ ਬੋਲ ਅੱਗ ਲਾ ਦਿੰਦੇ ਹਨ ਸਮਾਜ ਦੇ ਸ਼ਾਂਤ-ਸਾਗਰਾਂ ਨੂੰ ਵੀ, ਅਜਿਹੀ ਅਵਸਥਾ 'ਚ ਭਾਈਚਾਰਾ ਤਿੜਕਦਾ ਏ। ਨੈਤਿਕ ਕਦਰਾਂ-ਕੀਮਤਾਂ ਦੀਆਂ ਕਲੀਆਂ ਹਿੱਸਦੀਆਂ।

ਅਜਿਹੇ ਲੋਕ ਸੁਭਾਅ ਪੱਖੋਂ ਤਿੱਖੇ, ਫ਼ਿਤਨੇ ਅਤੇ ਤੇਜ਼ ਤਰਾਰ। ਅਜਿਹੇ ਲੋਕਾਂ ਨੂੰ ਨਾ ਲੱਥੀ ਦੀ ਨਾ ਚੜ੍ਹੀ ਦੀ, ਨਾ ਵਾਧੇ ਦੀ ਨਾ ਘਾਟੇ ਦੀ ਅਤੇ ਨਾ ਮਾਣ ਦੀ ਨਾ ਅਪਮਾਨ ਦੀ। ਅਖਾਣ ਏ :-

*'ਮੂੰਹ ਤੋਂ ਲਾਹੀ ਲੋਈ, ਤੇ ਕੀ ਕਰੇਗਾ ਕੋਈ?'*

ਵਾਸਤਵਿਕਤਾ ਇਹ ਹੈ ਕਿ ਬਲਦੀ ਤੇ ਤੇਲ ਪਾਉਣ ਵਾਲੇ ਬੋਲ, ਸ਼ਾਂਤ ਅਤੇ ਸੁਖਾਵੇਂ ਵਾਤਾਵਰਨ 'ਚ ਵੀ ਮਚਾ ਦਿੰਦੇ ਹਨ ਵੈਰ-ਵਿਰੋਧ ਦੇ ਭਾਂਬੜ, ਇਸ ਦੇ ਫਲਸਵਰੂਪ, ਮਾਨਵੀ ਕਦਰਾਂ-ਕੀਮਤਾਂ ਵਿਲਕਦੀਆਂ ਅਤੇ ਕੁਰਲਾਉਂਦੀਆਂ। ਦਾਨਵਤਾ ਦੇ ਤਾਂਡਵ ਨਾਚ ਜਿਹੀ ਸਥਿਤੀ। ਅਜਿਹੀ ਦਸ਼ਾ 'ਚ ਸ਼ਾਂਤ ਸਰੋਤਾ ਵੀ ਖੋਹ ਬਹਿੰਦਾ ਏ ਆਪਣਾ ਮਾਨਸਿਕ ਸੰਤੁਲਨ। ਆਪੇ ਤੋਂ ਬਾਹਰ ਹੋ ਕੇ, ਕਈ ਵਾਰੀ ਉਹ ਵੀ ਅੰਗਾਰੇ ਉੱਗਲਦਾ। ਕਈ ਵਾਰੀ ਅਮਾਨਵੀ ਕਾਰੇ ਕਰਦਾ। ਬੋਲਬਾਣੀ ਪੱਖੋਂ ਕੀ ਏ ਫਿਰ ਜੀਵਨ ਦਾ ਸਿਧਾਂਤ? ਸ੍ਰੀ ਗੁਰੂ ਨਾਨਕ ਦੇਵ ਜੀ ਇਸ ਤਰ੍ਹਾਂ ਸਮਝਾਅ ਰਹੇ ਹਨ:

*ਨਾਨਕ ਫਿਕੈ ਬੋਲਿਐ ਤਨੁ ਮਨੁ ਫਿਕਾ ਹੋਇ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੪੭੩)*

ਬਸ ਜੀਭ ਨੂੰ ਕਟਾਰ ਨਾ ਬਣਾਉ, ਬਲਦੀ 'ਤੇ ਤੇਲ ਨਾ ਪਾਉ, ਸੁੱਤੀ ਕਲਾ ਨਾ ਜਗਾਉ ਅਤੇ ਦੂਜਿਆਂ ਦੇ ਪੱਛਾਂ 'ਤੇ ਲੂਣ ਨਾ ਲਾਉ। ਵਿਅਕਤੀ ਨੂੰ ਭਲੀ-ਭਾਂਤੀ ਹੋਣੀ ਚਾਹੀਦੀ ਏ ਇਹ ਸੂਝ ਕਿ— "ਤੀਰ ਕਮਾਨੋ, ਗੱਲ ਜ਼ੁਬਾਨੋ" ਨਿਕਲੇ ਹੋਏ ਵਾਪਸ ਨਹੀਂ ਆਉਂਦੇ।

ਪਰ ਕਈਆਂ ਦੀ ਅਕਲ ਦਾ ਖ਼ਾਨਾ ਬਿਲਕੁਲ ਖ਼ਾਲੀ। ਉਹ ਝੁੱਡੂ, ਬੇ-ਅਕਲ, ਝੱਲੇ ਸਗੋਂ ਸ਼ੁਦਾਈ। ਅੱਵਲ ਦਰਜੇ ਦੇ ਮੂਰਖ। ਸਿਆਣਪ ਪੱਖੋਂ ਖ਼ਾਲੀ ਲਫ਼ਾਫ਼ਾ। ਉਨ੍ਹਾਂ ਦੇ ਬੋਲਾਂ ਦਾ ਤਾਂ ਇਹ ਹਿਸਾਬ ਏ:-

*'ਮੁਰਦਾ ਬੋਲੇਗਾ, ਕਫ਼ਨ ਪਾੜੇਗਾ।'*

ਅਢੁੱਕਵੇਂ ਅਤੇ ਅਸੁਖਾਵੇਂ ਬੋਲਾਂ ਬਾਰੇ ਭਗਤ ਸ਼ੇਖ ਫਰੀਦ ਜੀ ਫੁਰਮਾਉਂਦੇ ਹਨ:

*ਇਕੁ ਫਿਕਾ ਨ ਗਾਲਾਇ ਸਭਨਾ ਮੈ ਸਚਾ ਧਣੀ ॥*
*ਹਿਆਉ ਨ ਕੈਹੀ ਠਾਹਿ ਮਾਣਕ ਸਭ ਅਮੋਲਵੇ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੮੪)*

ਮੰਦਾ, ਬੇਲੋੜਾ ਅਤੇ ਜਾਂ ਫਿਰ ਬੇਤੁਕਾ ਬੋਲ ਬੋਲਣ ਨਾਲੋਂ, 'ਇੱਕ ਚੁੱਪ ਤੇ ਸੌ ਸੁੱਖ' ਦਾ ਅਨਮੋਲ ਸਿਧਾਂਤ ਅਪਣਾਉਣਾ, ਸ੍ਰੀ ਗੁਰੂ ਨਾਨਕ ਦੇਵ ਜੀ ਦੀ ਨਜ਼ਰ 'ਚ ਕਿਤੇ ਚੰਗਾ ਹੈ :

*ਜਿਥੈ ਬੋਲਣਿ ਹਾਰੀਐ ਤਿਥੈ ਚੰਗੀ ਚੁਪ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੯)*

ਬੋਲ ਬਾਣੀ ਦਾ ਇਕ ਹੋਰ 'ਕਰੂਪ' ਰੂਪ 'ਕਿਸੇ ਦੀ ਨਿੰਦਿਆ ਚੁਗਲੀ ਕਰਨੀ' ਤ੍ਰਿਸਕਾਰਨ ਯੋਗ ਏ :

*ਮੁਹ ਕਾਲੇ ਤਿਨ ਨਿੰਦਕਾ ਨਰਕੇ ਘੋਰਿ ਪਵੰਨਿ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੭੫੫)*

ਜਾਂ ਫਿਰ

*ਪਾਰਬ੍ਰਹਮੁ ਪਰਮੇਸਰੁ ਬਿਸਰਿਆ ਅਪਣਾ ਕੀਤਾ ਪਾਵੈ ਨਿੰਦਕੁ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੩੭੩)*

ਸਮੇਂ ਸਿਰ ਚੁੱਪ ਹੋ ਜਾਣ ਦਾ ਮਹੱਤਵ ਇਸ ਪੱਖੋਂ ਵੀ ਹੈ ਕਿ 'ਜਦ ਇਕ ਮੂਰਖ ਚੁੱਪ ਹੋ ਜਾਂਦਾ ਹੈ ਤਾਂ ਉਸ ਨੂੰ ਸਿਆਣਿਆਂ ਵਿਚ ਗਿਣਿਆ ਜਾਂਦਾ ਹੈ।

ਗੱਲ ਅਨੂਠੀ ਏ ਪਰ ਹੈ ਪਤੇ ਦੀ 'ਬੱਚੇ ਨੂੰ ਬੋਲਣਾ ਸਿੱਖਣ ਲੱਗਿਆਂ ੨-੩ ਸਾਲ ਲੱਗਦੇ ਹਨ ਪਰ ਮਨੁੱਖ ਨੂੰ ਆਪਣੀ ਜ਼ੁਬਾਨ ਸੰਭਾਲਣ ਲਈ ਸਾਰੀ ਉਮਰ ਵੀ ਥੋੜੀ ਏ।'

ਬੜਾ ਅਨਮੋਲ ਵਿਚਾਰ ਏ 'ਲੇਖਕ ਮਿਸਟਰ ਥਾਮਸਨ' ਦਾ :-

'ਬਾਣੀ ਖੁਦ ਇਕ ਸੱਭਿਅਤਾ ਹੈ।'

ਬੋਲ ਬਾਣੀ ਦਰਸਾਉਂਦੀ ਹੈ, ਤੁਹਾਡਾ ਵਾਸਤਵਿਕ ਰੂਪ ਕੁਝ ਕਹੋ ਤਾਂ ਕਿ ਤੁਹਾਨੂੰ ਕੋਈ ਵੇਖ ਸਕੇ। ਚੇਤੇ ਰੱਖੋ, 'ਪਿਆਰ ਦੀ ਬੋਲੀ ਬੋਲਣ ਵਾਲੇ, ਜੱਗ ਦੇ ਦੁੱਖਾਂ ਅਤੇ ਕਸ਼ਟਾਂ ਦਾ ਨਿਵਾਰਨ ਕਰਦੇ ਹਨ।'

ਸ੍ਰੀ ਗੁਰੂ ਅਰਜਨ ਦੇਵ ਜੀ ਸਮਝਾਉਂਦੇ ਹਨ ਕਿ ਸਰਬ-ਸ਼ਕਤੀਮਾਨ ਪਰਮਾਤਮਾ 'ਚ ਨਾ ਕੇਵਲ 'ਸਜਣਤਾਈ' ਦੀ ਗੁਣਵੱਤਾ ਏ, ਸਗੋਂ ਉਹ ਮਿੱਠੇ ਬੋਲਾਂ ਦਾ ਵੀ ਪ੍ਰਤੀਕ ਹੈ:

*ਮਿਠ ਬੋਲੜਾ ਜੀ ਹਰਿ ਸਜਣੁ ਸੁਆਮੀ ਮੋਰਾ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੭੮੪)*

ਦੋ ਸੰਸਾਰ ਪ੍ਰਸਿੱਧ ਪੁਸਤਕਾਂ (ਗੁਲਸਤਾਂ ਅਤੇ ਬੋਸਤਾਂ) ਦਾ ਰਚੇਤਾ 'ਸ਼ੇਖ਼ ਸਾਅਦੀ' ਮਿੱਠੇ ਬੋਲਾਂ ਦਾ ਸਾਰ ਇਸ ਤਰ੍ਹਾਂ ਸਮਝਾਉਂਦਾ ਹੈ :-

*ਜ਼ੁਬਾਨ ਸ਼ੀਰੀਂ ਮੁਲਕ ਗੀਰੀਂ।*

*ਬਾਕੀ ਸਫ਼ਾ 92 'ਤੇ*

# ਪ੍ਰੋਫ਼ੈਸਰ ਹਰਬੰਸ ਸਿੰਘ : ਏ ਲੀਜੈਂਡ ਇਨ ਸਿੱਖ ਸਟੱਡੀਜ਼ ਸੰਪਾ: ਡਾ. ਪਰਮਵੀਰ ਸਿੰਘ (ਦੋ ਭਾਸ਼ੀ ਦਸਤਾਵੇਜ਼ੀ ਪੁਸਤਕ) (ਜਾਣ-ਪਛਾਣ)

*-ਗਿ. ਸੁਰਿੰਦਰ ਸਿੰਘ ਨਿਮਾਣਾ**

ਡਾ. ਪਰਮਵੀਰ ਸਿੰਘ ਦੀਆਂ ਮੌਲਿਕ ਕਿਰਤਾਂ ਜੋ ਬੇਹੱਦ ਉਪਯੋਗੀ ਹਨ। ਸਿੱਖਾਂ ਦੀ ਸ਼੍ਰੋਮਣੀ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਧਰਮ ਪ੍ਰਚਾਰ ਕਮੇਟੀ ਦੀ ਮੇਰੀ ਸਰਵਿਸ ਅਵਧੀ, ਜੋ ਸਿਰਫ ਸਾਢੇ ੧੭ ਵਰ੍ਹੇ ਹੀ ਰਹੀ,ਉਸ ਦੌਰਾਨ ਕਿਸੇ ਨਾ ਕਿਸੇ ਸਬੱਬ ਪੜ੍ਹਨ ਤੇ ਥੋੜ੍ਹਾ-ਬਹੁਤ ਵਾਚਣ ਦਾ ਕਦੇਂ ਕਦਾਈਂ ਸਮਾਂ ਅਵੱਸ਼ ਬਣਦਾ ਰਿਹਾ ਹੈ। ਆਪ ਸਿੱਖ ਧਰਮ, ਗੁਰਬਾਣੀ, ਸਿੱਖ ਸਾਹਿਤ ਦੇ ਇਕ ਤਪ-ਸਾਧਕ ਰੂਪੀ ਖੋਜੀ ਤੇ ਅਣਥੱਕ ਕਲਮਕਾਰ ਹਨ, ਜਿਨ੍ਹਾਂ ਦਾ ਮੌਜੂਦਾ ਕਾਰਜ ਵੀ ਉਨ੍ਹਾਂ ਦੀ ਸਿਰੜ ਜਿਹੀ ਅਥਾਹ ਮਿਹਨਤ ਦਾ ਇਕ ਪ੍ਰਮਾਣ ਰੂਪ ਮੇਰੇ ਸਾਹਮਣੇ ਹੈ, ਜਿਸ ਦੀ ਅੰਤਰ ਝਾਤ ਪਵਾਉਣ ਦਾ ਸੁਅਵਸਰ ਮੇਰੇ ਮੱਥੇ ਦਾ ਭਾਗ ਅਤੇ ਦਸ ਗੁਰੂ ਸਾਹਿਬਾਨ ਦੀ ਰਹੱਸਮਈ ਕਿਰਪਾ-ਬਖ਼ਸ਼ਿਸ਼ ਦਾ ਹੀ ਰੂਪ ਹੈ। ਪਰ ਇਹ ਮੇਰੇ ਲਈ ਇਕ ਵੰਗਾਰ ਦਾ ਰੂਪ ਵੀ ਹੈ ਜੋ ਸਾਕਾਰ ਕਰਨ ਲਈ ਜਤਨਸ਼ੀਲ ਹਾਂ।

ਪੰਜਾਬੀ ਅਤੇ ਅੰਗਰੇਜ਼ੀ ਦੋਨਾਂ ਭਾਸ਼ਾਵਾਂ ਦੀਆਂ, 'ਇਨਸਾਈਕਲੋਪੀਡੀਆ ਆਫ ਸਿੱਖਿਜ਼ਮ' ਦੇ ਸੰਯੋਗਕ ਪ੍ਰੋਫੈਸਰ ਹਰਬੰਸ ਸਿੰਘ ਦੇ ਦੁਖਦਾਇਕ ਇਕ ਬੇਵਕਤ ਅਕਾਲ ਚਲਾਣੇ ਮਗਰੋਂ ਤਤਕਾਲੀ ਪੰਜਾਬੀ, ਅੰਗਰੇਜ਼ੀ ਦੋਨਾਂ ਦੇ ਸਮਾਚਾਰ ਪੱਤਰਾਂ (ਅਖ਼ਬਾਰਾਂ) ਅਤੇ ਪਤ੍ਰਿਕਾਵਾਂ 'ਚ ਦੁੱਖ ਅਫਸੋਸ ਦੇ ਜਨਤਕ ਪ੍ਰਗਟਾਵਿਆਂ ਦਾ ਇੱਕ ਹੜ੍ਹ ਜਿਹਾ ਵਹਾਉ ਹੀ ਵਹਿ ਤੁਰਿਆ। ਦੇਸ਼-ਵਿਦੇਸ਼ 'ਚ ਬੈਠੇ, ਪ੍ਰੋਫੈਸਰ ਸਾਹਿਬ ਨਾਲ ਜੁੜੇ ਰਹੇ ਅਤੇ ਉਨ੍ਹਾਂ ਦੇ ਸਿਰੜ ਭਰਪੂਰ ਕਾਰਜ ਨੂੰ ਸਿਰ ਮੱਥੇ 'ਤੇ ਰੱਖਣ ਵਾਲੇ ਸੁਘੜ-ਸੁਜਾਨ-ਜਨਾਂ ਦਾ ਇਕ ਵੱਡਾ ਸਮੂਹ ਮਾਨੋ ਯਕਦਮ ਉਨ੍ਹਾਂ ਬਾਰੇ ਚੰਦ ਸ਼ਬਦ ਲਿਖ ਭੇਜ ਕੇ ਅਖ਼ਬਾਰਾਂ ਅਤੇ ਪਤ੍ਰਿਕਾਵਾਂ ਨੂੰ ਭੇਜਣ ਵਾਲਿਆਂ ਦਾ ਵੀ ਇਕ ਸੈਲਾਬ ਹੀ ਵਹਿ ਤੁਰਿਆਂ, ਜਿਸ ਦੇ ਨਤੀਜੇ ਵਜੋਂ ਡਾ. ਪਰਮਵੀਰ ਸਿੰਘ ਨੂੰ ਇਸ ਨੂੰ ਇਨ੍ਹਾਂ ਨੂੰ ਇਕਤ੍ਰਿਤ ਕਰ ਕੇ ਮੂਰਤੀਮਾਨ ਕਰਨ ਦਾ ਇਕ ਮਾਣ ਅਤੇ ਸਮਾਂ ਹਾਸਲ ਹੋਇਆ ਹੈ। ਇਹ ਕਾਰਜ ਕਰਨ ਦੀ ਤਵੱਕੋਂ ਉਨ੍ਹਾਂ ਕੋਲੋਂ ਕਰਕੇ ਇਕ ਯਾਦਗਾਰੀ ਰੂਪ ਦੀ ਪ੍ਰਕਾਸ਼ਨਾ ਸੰਭਵ ਹੋਈ ਹੈ।

ਇਸ ਪੁਸਤਕ ਦੇ ਕੇਂਦਰ-ਬਿੰਦੂ ਜਾਂ ਨਾਇਕ ਡਾ. ਹਰਬੰਸ ਸਿੰਘ ਸੁੱਚੀ ਸ਼ਰਧਾ

*#੫, ਹੰਸਲੀ ਕਵਾਟਰਜ਼, ਹੁਸੈਨਪੁਰਾ, ਸ੍ਰੀ ਅੰਮ੍ਰਿਤਸਰ- ੧੪੩੦੦੧; ਮੋ. +੯੧੯੮੭੨੨-੩੫੧੧੧

ਤੇ ਉੱਚੇ ਦਰਜੇ ਦਾ ਮਨ ਮਸਤਕ 'ਚੋਂ ਭਰਪੂਰ ਆਦਰ ਸਤਿਕਾਰ ਸਿੱਖ ਪੰਥ ਦੀਆਂ ਸਫ਼ਾਂ ਦੇ ਅੰਦਰ ਮੂੰਹ ਚੜ੍ਹ ਕੇ ਖ਼ੁਦ-ਬ-ਖ਼ੁਦ ਡੰਕੇ ਦੀ ਚੋਟ ਨਾਲ ਬੋਲਦਾ ਹੈ। ਦਰਅਸਲ ਗੁਰੂ ਕੇ ਸਿੱਖਾਂ ਨੇ ਆਪਣੀ ਬੇਮਿਸਾਲ ਦਸ ਗੁਰੂ ਸਾਹਿਬਾਨ ਨੂੰ ਸ਼ਬਦ ਦੇ ਸਹੀ ਅਰਥਾਂ 'ਚ ਪ੍ਰੇਰਨਾ ਸਰੋਤ ਅਤੇ ਸੱਚੇ-ਸੁੱਚੇ ਆਦਰ-ਸਤਿਕਾਰ ਨੂੰ ਸੁਚੇਤ ਅਚੇਤ ਚਿਤਾਰਦਿਆਂ ਇਕ ਅਜਿਹਾ ਅਦੁੱਤੀ ਇਤਿਹਾਸ ਅਣਗਿਣਤ ਅਤੇ ਅਥਾਹ ਕੁਰਬਾਨੀਆਂ ਦੀ ਆਧਾਰਸ਼ਿਲ੍ਹਾ ਉੱਪਰ ਬਣਾਇਆ ਕਿ ਸੰਸਾਰ ਭਰ 'ਚ ਅਤੇ ਆਪਣੇ ਵਰਤਮਾਨ ਦੇਸ਼ ਭਾਰਤ ਵਰਸ਼ 'ਚ ਅਨੇਕਾਂ ਹੀ ਵਿਭਿੰਨ ਕਾਰਜ ਅਮਲ ਦੇ ਖੇਤਰਾਂ 'ਚ ਗੁਰੂ ਨਾਨਕ ਨਾਮ ਲੇਵਾ ਸਿੱਖਾਂ ਅਤੇ ਕਲਗੀਧਰ ਪਾਤਸ਼ਾਹ, ਸਾਹਿਬ-ਏ-ਕਮਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਸਾਜੇ-ਨਿਵਾਜੇ ਖਾਲਸਾ ਜੀ ਦੇ ਉੱਚੇ-ਸੁੱਚੇ ਨਾਂ ਦਾ ਡੰਕਾ ਵੱਜਦਾ ਅਤੇ ਇਹਦੀਆਂ ਧੁੰਮਾਂ ਪੈਂਦੀਆਂ ਸੁਣੀਂਦੀਆਂ ਹਨ। ਇਸੇ ਕਰਕੇ ਤਾਂ ਪ੍ਰੋਫੈਸਰ ਹਰਬੰਸ ਸਿੰਘ ਨੂੰ ਸਿੱਖਾਂ ਉੱਪਰ ਇਕ ਅਤੀ ਦੁਰਲੱਭ ਲੜੀਵਾਰ ਵੱਡ-ਅਕਾਰੀ ਗ੍ਰੰਥ ਲਿਖਣ ਦਾ ਖਾਸਾ ਉੱਚਾ ਮਾਣ ਹਾਸਲ ਹੋਇਆ- 'ਦਾ ਐਨਸਾਈਕਲੋਪੀਡੀਆ ਆੱਫ ਸਿੱਖਇਜ਼ਮ।' ਇਹ ਕੰਮ ਇੰਨਾ ਜੱਗ ਜ਼ਾਹਿਰ ਹੋਇਆ ਅਤੇ ਫਿਰ ਉਸ ਦੀ ਪ੍ਰਕਾਸ਼ਨਾ ਤੋਂ ਮਗਰੋਂ ਉਹ ਗ੍ਰੰਥਾਂ ਦੇ ਰੂਪਾਕਾਰ 'ਚ ਵਜੂਦ 'ਚ ਆਇਆ ਤਾਂ ਸੰਸਾਰ ਭਰ ਦੇ ਉੱਚ ਸਮਰੱਥਾ ਵਾਲੇ ਪੁਸਤਕਾਲਿਆਂ ਦਾ ਇਕ ਅਤੀ ਬੇਸ਼ਕੀਮਤੀ ਗਹਿਣੇ ਦੀ ਤਰ੍ਹਾਂ ਸ਼ਿੰਗਾਰ ਬਣਾਇਆ। ਤਪ-ਸਾਧਨਾ ਤਾਂ ਪ੍ਰੋਫੈਸਰ ਸਾਹਿਬ ਨੇ ਇਸ ਕਾਰਜ ਉੱਪਰ ਅਥਾਹ ਕੀਤੀ ਉਨ੍ਹਾਂ ਨੂੰ ਸਿੱਖ ਪੰਥ ਨੇ ਮੋੜਵੇਂ ਰੂਪ 'ਚ ਮਾਣ-ਸਤਿਕਾਰ ਦੇਣ ਪੱਖੋਂ ਵੀ ਕੋਈ ਕਸਰ ਨਾ ਬਾਕੀ ਰੱਖਣੀ ਸੀ ਤੇ ਨਾ ਹੀ ਰੱਖੀ। ਇਸੇ ਕਰ ਕੇ ਵਿਦਵਾਨ ਹਲਕਿਆਂ 'ਚ ਤਾਂ ਉਨ੍ਹਾਂ ਦੇ ਨਾਮ ਦਾ ਡੰਕਾ ਵੱਜਣਾ ਹੀ ਸੀ। ਉਹ "ਪ੍ਰੋਫੈਸਰ ਹਰਬੰਸ ਸਿੰਘ ਦਾ ਇਨਸਾਈਕਲੋਪੀਡੀਆ ਵਾਲੇ" ਕਰਕੇ ਮੰਨੇ ਤੇ ਜਾਣੇ ਗਏ। ਇਹ ਇਕ ਵਿਦਵਾਨ ਨੂੰ ਸਮੁੱਚੇ ਸਿੱਖ ਪੰਥ ਵੱਲੋਂ ਹਾਸਲ ਦੁਰਲੱਭ ਤੋਂ ਦੁਰਲੱਭ ਮਾਣ, ਸਨਮਾਨ, ਤਗਮਾ, ਵਡਿਆਈ ਤੇ ਸ਼ਰਧਾ ਸਤਿਕਾਰ ਮੰਨਿਆ ਜਾ ਸਕਦਾ ਹੈ। ਜਦੋਂ ਜਗਿਆਸੂ ਨਿਰਮਲ ਪਾਠਕ ਗ਼ੈਰ-ਸਿੱਖ ਹੋ ਕੇ ਇਸ ਨੂੰ ਤੀਬਰ ਜਗਿਆਸਾ ਅਤੇ ਗਿਆਨ ਹਾਸਲ ਕਰਨ ਹਿੱਤ ਪੜ੍ਹਦੇ ਵਾਚਦੇ ਹਨ ਤਾਂ ਉਨ੍ਹਾਂ ਦਾ ਅਨੰਦ ਵਿਭੋਰ ਹੋਣਾ ਸੰਭਵ ਤੇ ਸੰਭਾਵੀ ਹੁੰਦਾ ਹੀ ਹੈ।

ਪਾਠਕਾਂ ਦੇ ਸਨਮੁਖ ਵਿਚਾਰ ਅਧੀਨ ਪੁਸਤਕ ਦੇ ਸੰਖੇਪ ਅਧਿਐਨ ਅਤੇ ਉਸ ਦੇ ਆਕਾਰ ਦੀ ਹੱਦਬੰਦੀ ਨੂੰ ਸਮਝਦਿਆਂ ਹੋਇਆਂ ਕੇਵਲ ਜਾਣ-ਪਛਾਣ ਮਾਤਰ ਮੈਂ ਇਸ ਪੁਸਤਕ ਰੂਪ ਖਜ਼ਾਨੇ ਦੇ ਕੁਝ ਇਕ ਪਾਸਾਰ ਹੀ ਦਰਸਾਅ ਸਕਾਂਗਾ। 'ਗੁਰਮਤਿ ਪ੍ਰਕਾਸ਼' ਦੇ ਸੁਘੜ ਸੁਜਾਨ ਪਾਠਕ ਇਸ ਜਤਨ 'ਚੋਂ ਹੀ ਲਾਹਾ ਲੈ ਲੈਣਗੇ, ਐਸਾ ਮੇਰਾ ਖਿਆਲ ਹੀ ਨਹੀਂ ਬਲਕਿ ਯਕੀਨੀ ਭਰੋਸਾ ਵੀ ਹੈ। ਕਿਉਂਕਿ ਇਹ ਪੱਕੇ ਰਸੇ ਤੇ ਸੁਘੜ ਸਿਆਣੇ ਪਾਠਕ ਵੀ ਤਾਂ ਹਨ।

ਪੁਸਤਕ ਵਿਚਲਾ ਪੰਜਾਬੀ ਸੈਕਸ਼ਨ ਸਾਰੇ ਦਾ ਸਾਰਾ ਹੀ ਸਮੱਗਰੀ ਪੱਖ ਤੋਂ ਕਾਫੀ

ਵਧੀਆ ਹੈ। ਪਹਿਲ-ਪਲੇਠੇ ਤਿੰਨ ਲੇਖਾਂ 'ਪ੍ਰੋਫੈਸਰ ਹਰਬੰਸ ਸਿੰਘ ਜੀ ਦੀ ਸ਼ਖ਼ਸੀਅਤ', 'ਪ੍ਰੋ. ਹਰਬੰਸ ਸਿੰਘ ਜੀ ਦੇ ਸੁਪਨਿਆਂ ਵਿਚ ਵੱਸਦਾ ਕੋਠਾ ਗੁਰੂ, ਪ੍ਰੋਫ਼ੈਸਰ ਹਰਬੰਸ ਸਿੰਘ ਜੀ ਨਾਲ ਮੇਰੀ ਨੇੜ੍ਹਤਾ (ਚਿੱਠੀਆਂ ਦੇ ਹਵਾਲੇ ਸਹਿਤ) ਦੇ ਕਰਤਾ ਗਿਆਨੀ ਬਲਵੰਤ ਸਿੰਘ ਕੋਠਾ ਗੁਰੂ ਹਨ। ਪ੍ਰੋਫ਼ੈਸਰ ਹਰਬੰਸ ਸਿੰਘ ਦਾ ਵੀ ਇਹੀ ਪਿਆਰਾ ਪਿੰਡ ਹੈ। ਦੋਨ੍ਹਾਂ ਵੱਡੀਆਂ ਸ਼ਖ਼ਸੀਅਤਾਂ ਦਾ ਇੱਕੋ ਪਿੰਡ ਦੀਆਂ ਹੋਣਾ ਇੱਕ ਵੱਡੀ ਗੱਲ ਹੈ। ਆਪਸੀ ਪਿਆਰ ਹੈ, ਮੁਹੱਬਤ ਦੇ ਨੇੜ੍ਹਤਾ ਦੇ ਪਵਿੱਤਰ ਧਾਗੇ ਨੇ ਇਨ੍ਹਾਂ ਦੋਨ੍ਹਾਂ ਨੂੰ ਡੂੰਘੀ ਤਰ੍ਹਾਂ ਬੰਨ੍ਹੀ ਰੱਖਿਆ। ਵਿਚਾਰਾਂ ਤੇ ਆਸ਼ਿਆਂ ਦੀ ਸਮਰੂਪਤਾ ਤੇ ਪ੍ਰਸਪਰ ਪੂਰਨ ਇਕਸੁਰਤਾ ਦੋਨ੍ਹਾਂ ਦਾ ਪ੍ਰਸਪਰ ਕੰਮ ਆ ਕੇ ਖੁਸ਼ੀ ਮਹਿਸੂਸਣਾ। ਇਹ ਗੱਲਾਂ ਰਹੱਸਵਾਦੀ ਪ੍ਰਤੀਤ ਹੁੰਦੀਆਂ ਹਨ। ਇਹ ਰੱਬੀ ਗੱਲਾਂ ਲੱਗਦੀਆਂ ਹਨ। ਚਿੱਠੀਆਂ ਵਾਲਾ ਲੇਖ ਇਹ ਸਚਾਈ ਖਾਸ ਤੌਰ 'ਤੇ ਪੇਸ਼ ਕਰੇਗਾ ਭਾਵੇਂ ਕਿ ਦੂਸਰੇ ਦੋਵੇਂ ਲੇਖ ਵੀ ਇਸ ਉੱਚੀ ਨਿਰਮਲ ਚੀਜ਼ ਦੀ ਝਲਕ ਦਿੰਦੇ ਹਨ। ਅਤੀ ਨਿਰਮਲ, ਗੁਰਬਾਣੀ ਅਧਿਐਨ ਹੀ ਨਹੀਂ ਰੂਹ ਅੰਦਰ ਡੂੰਘੀ ਤਰ੍ਹਾਂ ਵਸਾਉਣ ਵਾਲੀਆਂ ਇਹ ਬਾਕਮਾਲ ਪ੍ਰਤਿਭਾਵਾਂ ਹਨ। ਇਕ ਹੀ ਪਿੰਡ ਦੇ ਦੋ ਨਾਮੀ ਵਿਦਵਾਨ ਆਪ ਨੂੰ ਜਿੱਥੇ ਵੀ ਮਿਲਣ ਉਨ੍ਹਾਂ 'ਚ ਕੁਝ ਤੱਤ ਈਰਖਾ ਦਾ ਹੋਣਾ ਕੁਦਰਤੀ ਹੈ ਪਰ ਇੱਥੇ ਗੁਰੂ ਬਖਸ਼ਿਸ਼ ਅਸੀਮ ਹੈ। ਤਿੰਨੋਂ ਹੀ ਲੇਖ ਦੋਨ੍ਹਾਂ ਪ੍ਰਭੂ-ਨਾਮ 'ਚ ਰੰਗੀਆਂ ਰੂਹਾਂ ਦੇ ਅੰਤ੍ਰੀਵ ਮਨ ਦੇ ਦੀਦਾਰ ਕਰਵਾ ਦਿੰਦੇ ਹਨ। ਜੁੜੇ ਪਾਠਕਾਂ ਨੂੰ ਇਨ੍ਹਾਂ ਦੋਨ੍ਹਾਂ ਨੂੰ ਮਿਲ ਪੈਣ ਵਰਗਾ ਅਨੁਭਵ ਹੋ ਸਕਦਾ ਹੈ। ਉਦਾਹਰਣਾਂ ਤਿੰਨਾਂ ਲੇਖ 'ਚੋਂ ਦੋ ਵਿੱਚੋਂ ਹੀ ਦੇ ਸਕਦਾਂ :

੧. ਇਹ ਕਰਮਯੋਗੀ, ਕਲਮ ਦਾ ਧਨੀ, ਕਲਮ ਨੂੰ ਅਖੰਡ ਚੱਲਦੀ ਰੱਖਣ ਲਈ ਵੱਡੀਆਂ-ਵੱਡੀਆਂ ਪਦਵੀਆਂ ਨੂੰ ਇੱਕ ਛਿਣ ਵਿਚ ਤਿਆਗ ਦੇਣ ਦੀ ਸਮਰੱਥਾ ਰੱਖਦਾ ਸੀ। (ਪ੍ਰੋ. ਹਰਬੰਸ ਸਿੰਘ ਜੀ ਸ਼ਖ਼ਸੀਅਤ, ਸਫਾ ੩)

੨. ਕੋਠਾ ਗੁਰੂ ਦੀ ਮਹਿਮਾ, ਮਹਾਨਤਾ ਦੀ ਪ੍ਰਸੰਸਾ ਵਿਚ ਲਿਖਦੇ ਹਨ, "ਕੋਠਾ ਗੁਰੂ ਮੇਰੇ ਦਿਲ ਜੋ ਧੂਹ ਪਾਉਣ ਵਾਲਾ ਸੀ, ਉਹ ਮੈਂ ਅੱਜ ਤਕ ਕਿੱਧਰੋਂ ਹੋਰ ਮਹਿਸੂਸ ਨਹੀਂ ਕੀਤੀ- ਨਾ ਪਟਿਆਲੇ, ਨਾ ਲੰਡਨ, ਨਾ ਵਾਸ਼ਿੰਗਟਨ. . .।" (ਪ੍ਰੋ. ਹਰਬੰਸ ਸਿੰਘ ਜੀ ਦੇ ਸੁਪਨਿਆਂ ਵਿਚ ਵੱਸਦਾ ਕੋਠਾ ਗੁਰੂ, ਸਫਾ ੧੩)

੩. ਪ੍ਰੋਫੈਸਰ ਹਰਬੰਸ ਸਿੰਘ ਜੀ ਮਹਾਨ ਵਿਦਵਾਨ ਅਤੇ ਅੰਗਰੇਜ਼ੀ ਦੇ ਜਗਤ ਪ੍ਰਸਿੱਧ ਲੇਖਕ ਸਨ। (ਪ੍ਰੋਫੈਸਰ ਹਰਬੰਸ ਸਿੰਘ ਨਾਲ ਮੇਰੀ ਨੇੜਤਾ, ਚਿੱਠੀਆਂ ਦੇ ਹਵਾਲੇ ਸਹਿਤ)

ਕੋਠਾ ਗੁਰੂ ਹੋਰਾਂ ਨੇ ਪ੍ਰੋਫੈਸਰ ਸਾਹਿਬ ਦੀ ਧਰਮ ਪਤਨੀ ਦੀ ਤਰਫੋਂ ਆਪਣੇ ਪਤੀ ਦੀ ਬਣੀ ਹੋਈ ਵੱਡੀ ਭੱਲ ਤੇ ਕੀਰਤੀ ਨੂੰ ਤਹਿ ਦਿਲੋਂ ਮਾਨਤਾ ਦੇ ਕੇ ਉਨ੍ਹਾਂ ਦੇ ਨਿੱਤ ਆਉਣ ਵਾਲੇ ਸੰਗੀ ਸਾਖੀਆਂ ਅਤੇ ਦਰਸ਼ਨ-ਅਭਿਲਾਖੀਆਂ ਦੀ ਰੋਟੀ-ਪਾਣੀ, ਹਰ ਸੁੱਖ-ਸਹੂਲਤ ਪ੍ਰਦਾਨ ਕਰਨ ਆਦਿ ਦੀ ਵੀ ਢੁੱਕਵੇਂ ਸ਼ਬਦਾਂ 'ਚ ਗਾਥਾ ਹੀ ਬਿਆਨ

ਕੀਤੀ ਹੈ। ਹਵਾਲਾ ਸਿਰਫ ਇਕ ਪੰਕਤੀ : ਬੀਬੀ ਕੈਲਾਸ਼ ਕੌਰ ਜੀ ਨਿਮਰਤਾ ਵਾਲੇ ਸਰਬ ਨਾਲ ਸਹਾਨਭੂਤੀ ਕਰਨ ਵਾਲੇ ਸਰਬ ਨੂੰ ਸਤਿਕਾਰ ਦੇਣ ਵਾਲੇ ਅਤੇ ਨਿਮਰਤਾ ਦਾ ਸਾਕਾਰ ਰੂਪ ਸਨ।" ਸੋਲ੍ਹਾਂ ਆਨੇ ਸੱਚ ਹੈ ਪ੍ਰਚੱਲਿਤ ਹੋਇਆ ਕਥਨ ਕਿ 'ਹਰ ਮਹਾਨ ਪੁਰਖ ਦੀ ਮਹਾਨਤਾ ਪਿੱਛੇ ਇਕ ਇਸਤਰੀ ਦਾ ਹੱਥ ਹੁੰਦਾ ਹੈ।'

ਸੁਚਰਚਿਤ ਪ੍ਰਵਾਨਿਤ ਪੰਜਾਬੀ, ਹਿੰਦੀ, ਅੰਗਰੇਜ਼ੀ ਤਿੰਨਾਂ ਭਾਸ਼ਾਵਾਂ ਦੇ ਡਾ. ਰਤਨ ਸਿੰਘ ਜੱਗੀ ਮੂਲ ਅਤੇ ਅੰਤਿਮ ਰੂਪ 'ਚ ਗੁਰਮਤਿ ਚਿੰਤਨ ਨੂੰ ਸਮਰਪਿਤ ਲੇਖਕ ਹਨ ਜਿਨ੍ਹਾਂ ਅਵਸਰ ਸਥਿਤੀ ਦੇ ਮੱਦੇਨਜ਼ਰ ਇਸ ਕਿਤਾਬ 'ਚ ਸ਼ਾਮਲ ਲੇਖ ਅਸਾਧਾਰਣ ਵਿਦਵਾਨ 'ਚ ਤੱਤਸਾਰੀ ਸੰਖਿਪਤ ਸ਼ੈਲੀ ਦਾ ਜਲਵਾ ਦਿਖਾਇਐ। ਭਾਵੇਂ ਉਨ੍ਹਾਂ ਆਪਣੀ ਸਮੁੱਚੀ ਵਿਚਾਰ 'ਸਿੱਖ ਧਰਮ ਵਿਸ਼ਵਕੋਸ਼' ਉੱਪਰ ਹੀ ਕੇਂਦ੍ਰਿਤ ਕੀਤੀ ਹੈ। ਇਹ ਉਦੋਂ ਦੀ ਰਚਨਾ ਹੈ ਜਦੋਂ ਇਹ ਛਪਣ ਦੇ ਗਰਭ 'ਚ ਚੱਲ ਰਿਹਾ ਸੀ। ਜੱਗੀ ਜੀ ਦੇ ਸ਼ਬਦ ਹਨ: "ਫਲਸਰੂਪ ਇਹ ਵਿਸ਼ਵ ਕੋਸ਼ ਸਹੀ ਢੰਗ ਨਾਲ ਤਿਆਰ ਕੀਤੀ ਸਿੱਖ ਸਾਹਿਤ ਦੀ ਇਕ ਅਜਿਹੀ ਉਪਲਬਧੀ ਹੈ ਜਿਸ ਵਿਚ ਅੰਗਰੇਜ਼ੀ ਮਾਧਿਅਮ ਰਾਹੀਂ ਭਰੋਸੇਯੋਗ ਜਾਣਕਾਰੀ ਪਾਠਕਾਂ ਨੂੰ ਦਿੱਤੀ ਗਈ ਹੈ।" ਲੇਖ ਝਲਕ ਦਿੰਦਾ ਹੈ ਕਿ ਜੱਗੀ ਹੋਰੀਂ ਖੁਦ ਇਸ 'ਚ ਸਹਾਇਕ ਦੀ ਭੂਮਿਕਾ ਬਾਖੂਬੀ ਨਿਭਾਉਂਦੇ ਰਹੇ ਸੀ।" ਪ੍ਰੋਫ਼ੈਸਰ ਸਾਹਿਬ ਬਾਰੇ ਉਨ੍ਹਾਂ ਦਾ ਇਕ ਵਾਕ ਹੈ: "ਪ੍ਰੋਫ਼ੈਸਰ ਹਰਬੰਸ ਸਿੰਘ ਦੇ ਜੀਵਨ ਭਰ ਦੇ ਅਰਜਿਤ ਗਿਆਨ ਦਾ ਤੱਤਸਾਰ ਇਸ ਕੋਸ਼ ਵਿਚ ਮਿਲ ਜਾਂਦਾ ਹੈ।" ਇਹ ਲੇਖ ਡਾ. ਜੱਗੀ ਹੋਰਾਂ ਉਨ੍ਹਾਂ ਉੱਪਰ ਪ੍ਰਕਾਸ਼ਿਤ ਸੋਵੀਨਰ 'ਚ ਮੂਲ ਰੂਪ 'ਚ ਛਪਣ ਦੀ ਜਾਣਕਾਰੀ ਦਿੱਤੀ ਹੈ।

ਪ੍ਰੋ. ਬ੍ਰਹਮਜਗਦੀਸ਼ ਸਿੰਘ ਸਾਡੇ ਇੱਕ ਬਹੁਪੱਖੀ ਪੰਜਾਬੀ ਲੇਖਕ ਅਤੇ ਸਮਾਲੋਚਕ ਹਨ। ਇਹ ਲੇਖ ਲਿਖਣ ਸਮੇਂ ਉਹ ਇਸ ਖੇਤਰ 'ਚ ਇਕ ਤਰ੍ਹਾਂ ਨਵੀਨ ਜਿਹਾ ਕਾਰਜ ਅਮਲ ਕਰਦੇ ਨਜ਼ਰ ਆਏ। 'ਪੰਜਾਬੀ ਟ੍ਰਿਬਿਊਨ' ਜਿਹੀ ਪੰਜਾਬੀ ਅਖ਼ਬਾਰ 'ਚ ਪ੍ਰਕਾਸ਼ਿਤ ਉਨ੍ਹਾਂ ਦੀਆਂ ਯਾਦਾਂ ਇਕ ਅਲੂੰਏਂ ਨੌਜਵਾਨ ਵਿਦਿਆਰਥੀ ਦੀ ਹੈਸੀਅਤ 'ਚ ਦਰਜ ਹੋਈਆਂ ਹਨ। ਬਾਕਮਾਲ ਟਿੱਪਣੀਆਂ ਹਨ ਫਿਰ ਵੀ ਇਕ ਮਿਸਾਲ: ਪ੍ਰੋਫ਼ੈਸਰ ਹਰਬੰਸ ਸਿੰਘ ਸੌਂਦਰਯ ਸ਼ਾਸਤਰੀ ਚਿੰਤਕ ਸਨ।" ਪਰਵਾਰਿਕ ਜੀਵਨ 'ਚ ਉਨ੍ਹਾਂ ਦੇ ਰੁਖ ਢੰਗ ਬਾਰੇ ਲਿਖਿਐ: . . .ਉਨ੍ਹਾਂ ਦਾ ਵਿਨੋਦੀ ਸੁਭਾਅ ਸੀ। ਘਰ-ਪਰਿਵਾਰ ਵਿਚ ਬੜਾ ਖੁੱਲ ਕੇ ਹੱਸਦੇ ਸਨ . . .। ਆਖਰੀ ਗੱਲ, ਕਾਵਿਮਈ ਰੰਗ ਬਹੁਤ ਭਰਿਆ ਹੈ- ਦੋ ਕਵਿਤਾਵਾਂ ਦੇ ਅਨੁਕੂਲ ਅੰਸ਼ ਭਾਈ ਵੀਰ ਸਿੰਘ ਦੇ ਖਜ਼ਾਨੇ 'ਚ ਲੈ ਕੇ। ਪੰਜਾਬੀ ਸੈਕਸ਼ਨ 'ਚ ਗੁਰਚਰਨ ਸਿੰਘ ਚਮਨ, ਡਾ. ਜੋਗਿੰਦਰ ਸਿੰਘ ਪੁਆਰ, ਪ੍ਰੋ. ਤੀਰਥ ਸਿੰਘ, ਸ. ਕਰਤਾਰ ਸਿੰਘ ਦੁੱਗਲ ਸਾਰੇ ਹੀ ਬੜੀਆਂ ਨਾਮਵਰ ਹਸਤੀਆਂ ਹਨ ਪਰੰਤੂ ਮੇਰੀ ਸੀਮਾ ਮੈਨੂੰ ਉਦਾਹਰਣ ਦੇਣ ਤੋਂ ਵਰਜ ਰਹੀ ਹੈ। ਜਥੇਦਾਰ ਗੁਰਚਰਨ ਸਿੰਘ ਟੌਹੜਾ ਜੀ ਦੇ ਲੇਖ 'ਸਿੱਖ ਵਿਦਵਾਨ ਦਾ ਚਲਾਣਾ ਵਿੱਚੋਂ ਇੱਕ ਵਾਕ ਜ਼ਰੂਰ ਦੇਣਾ ਹੈ: ਸਰਦਾਰ ਸਾਹਿਬ ਦੇ ਵਿਛੋੜੇ ਨਾਲ ਇਕ ਪਾਸੇ ਪਰਿਵਾਰ ਨੂੰ ਸਦਮਾ ਪਹੁੰਚਿਆ ਹੈ

ਅਤੇ ਦੂਜੇ ਪਾਸੇ ਸਮੁੱਚੀ ਕੌਮ ਸਫਲ ਸਿੱਖ ਲੇਖਕ ਤੋਂ ਮਹਿਰੂਮ ਹੋ ਗਈ ਹੈ।

ਪੁਸਤਕ ਦਾ ਅੰਗਰੇਜ਼ੀ ਸੈਕਸ਼ਨ ੧੭੩ ਸਫਿਆਂ 'ਤੇ ਫੈਲਿਆ ਹੋਇਆ ਬਹੁਤ ਹੀ ਵੱਡਾ ਹੈ ਜੋਕਿ ਹੈ ਵੀ ਬੜਾ ਹੀ ਅਨਮੋਲ ਪਰੰਤੂ ਉਸ ਸੰਬੰਧੀ ਦਿਲ ਉੱਤੇ ਪੱਥਰ ਰੱਖ ਕੇ ਸਿਰਫ ਏਨਾਂ ਲਿਖ ਰਿਹਾ ਹਾਂ ਕਿ ਇਹ ੫੪ ਦੇਸ਼ ਅਤੇ ਵਿਦੇਸ਼ਾਂ ਦੇ ਪ੍ਰੋਫੈਸਰ ਸਾਹਿਬ ਨਾਲ ਅਤੀ ਨੇੜਿਓਂ ਜੁੜੇ ਉਨ੍ਹਾਂ ਦੇ ਉੱਚ ਕੋਟੀ ਦੇ ਵਿਦਵਾਨ ਮਿੱਤਰਾਂ ਅਤੇ ਸਮਰੱਥ ਬੁੱਧੀਜੀਵੀਆਂ ਦੇ ਬਾਕਮਾਲ ਢੰਗ ਨਾਲ ਉਨ੍ਹਾਂ ਨੂੰ ਚਿਤਾਰਦੇ ਬੇਸ਼ਕੀਮਤੀ ਵਿਵਰਣ ਹਨ। ਚੱਲੋ ਇਕ ਲੇਖ 'ਚੋਂ ਪੰਕਤੀ ਹਾਜ਼ਰ ਕਰਨ ਦਾ ਖਿਆਲ ਬਣ ਆਇਆ ਹੈ।

1. Professor Harbans Singh is a secholry, soft spoken, gentle and homorous man-very warm and human and very much a sikh. (My Sikh freind by Eldon R. Heg) ■

---

## *ਕਿਵੇਂ ਦਾ ਹੋਵੇ ਸਲੀਕਾ-ਏ-ਗੁਫ਼ਤਗੂ?*

*ਸਫ਼ਾ 87 ਦਾ ਬਾਕੀ . . .*

ਜੀਵਨ-ਜਾਚ ਦੇ ਸਾਧਕ ਭਲੀ-ਭਾਂਤੀ ਜਾਣਦੇ ਹਨ ਕਿ :-

"ਕੌੜੇ ਬੋਲ ਬੋਲਣ ਵਾਲੇ ਦਾ ਤਾਂ ਕੋਈ ਸ਼ਹਿਦ ਵੀ ਨਹੀਂ ਖਰੀਦਦਾ।"

ਸਮਾਜਿਕ ਵਰਤਾਰਾ ਅਤੇ ਭਾਈਚਾਰਾ ਮੰਗ ਕਰਦਾ ਹੈ ਕਿ ਵਿਅਕਤੀ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਉਸ ਨੇ ਬੋਲ-ਬਾਣੀ ਪੱਖੋਂ ਸਮਾਜ 'ਚ ਕਿਵੇਂ ਵਿਚਰਨਾ ਏ? ਬੋਲ ਬਾਣੀ ਪੱਖੋਂ, ਸੁਖਦਾਈ ਸਮਾਜ ਪਾਸੋਂ ਹੀ ਇਕ ਆਦਰਸ਼ ਸਮਾਜ ਦੀ ਕਲਪਨਾ ਕੀਤੀ ਜਾ ਸਕਦੀ ਹੈ।

'ਗ਼ਾਲਿਬ' ਆਪਣੇ ਅਨੂਠੇ ਸੁਖਨਵਰ ਹੋਣ ਦਾ ਬਿਆਨ ਇਸ ਤਰ੍ਹਾਂ ਕਰਦਾ ਹੈ:-

*'ਹੁਏ ਹੈਂ ਔਰ ਭੀ ਦੁਨੀਆ ਮੇਂ ਸੁਖ਼ਨਵਰ ਅੱਛੇ ਅੱਛੇ*
*ਕਹਿਤੇ ਹੈਂ ਕਿ ਗ਼ਾਲਿਬ ਨਾ ਹੈ ਤਰਜ਼-ਏ-ਬਿਆਂ ਔਰ।'*

ਸੱਚ ਜਾਣੋ! "ਵੇਲੇ ਦੀ ਨਮਾਜ਼, ਕੁਵੇਲੇ ਦੀਆਂ ਟੱਕਰਾਂ" ਕਥਨ ਦਾ ਮਹੱਤਵ ਨਾ ਸਮਝਣ ਵਾਲੇ, ਰਵਾਂ-ਦਵਾਂ ਤੋਰੇ ਪਈ ਬੋਲ-ਬਾਣੀ ਦਾ ਨਿਰਾਦਰ ਹੀ ਕਰਦੇ ਹਨ।

ਰੱਬ ਦਾ ਵਾਸਤਾ ਜੇ ਸਾਡੀ ਜੀਭ; ਜੋ ਤੋਲਾ ਭਰ ਨਰਮ ਮਾਸ ਦੀ ਬੋਟੀ ਏ, ਉਸ ਨੂੰ ਕਦੇ ਵੀ ਕਟਾਰ ਨਾ ਬਣਾਉ। ਬਾਸਲੀਕਾ ਬੋਲ ਹੀ, ਬੋਲ-ਬਾਣੀ 'ਚ, ਇਕ ਰੋਚਕ ਸ਼ੈਲੀ ਅਤੇ ਬਾਵਕਾਰ ਸ਼ਬਦਾਵਲੀ ਦਾ ਸਥਾਨ ਪਾਉਂਦੇ ਹਨ।

ਸੁਲਝੀ ਹੋਈ ਅਤੇ ਸੁਲਰਾ ਬੋਲਬਾਣੀ, ਜਿੱਥੇ ਆਦਰਸ਼ ਜੀਵਨ ਦਾ ਧੁਰਾ ਹੈ, ਉੱਥੇ ਇਹ ਮਨੁੱਖ ਲਈ ਸ਼ਿੰਗਾਰ ਵੀ ਹੈ। ■

# . . .ਲੜ ਗੁਰੂ ਗ੍ਰੰਥ ਸਾਹਿਬ ਦੇ ਲੱਗੀਏ

-ਸ. ਰਣਧੀਰ ਸਿੰਘ*

*ਜਾਗਤ ਹੈ ਜੋਤ ਗੁਰੂ ਜਿਸਦਾ ਹਰ ਥਾਂ 'ਤੇ ਹੈ ਵਾਸਾ,*
*ਇਸ ਸ਼ਬਦ ਗੁਰੂ ਦਾ ਹੀ ਰਹਿੰਦਾ ਹਰ ਦਮ ਹੈ ਭਰਵਾਸਾ।*
*ਪੜ ਮੇਟ ਹਨ੍ਹੇਰੇ ਨੂੰ ਬਣ ਕੇ ਸੱਚ ਦਾ ਦੀਵਾ ਮੱਘੀਏ,*
*ਛੱਡ ਮੜੀ ਮਸਾਣਾਂ ਨੂੰ ਲੜ ਗੁਰੂ ਗ੍ਰੰਥ ਸਾਹਿਬ ਦੇ ਲੱਗੀਏ।*
*ਏਹਦੇ ਵਿਚ ਵੱਸਦੀ ਏ ਦਸ ਗੁਰਾਂ ਦੀ ਜੋਤ ਇਲਾਹੀ,*
*ਏ ਧੁਰ ਕੀ ਬਾਣੀ ਹੈ ਭਰਦੇ ਭੱਟ ਤੇ ਭਗਤ ਗਵਾਹੀ।*
*ਬਿਰਤੀ ਨੂੰ ਹੰਸ ਕਰੇ ਜਿਹੜੇ ਹੋਣ ਜੀ ਬਗੁਲੇ ਬੱਗੀਏ,*
*ਛੱਡ ਮੜੀ ਮਸਾਣਾਂ ਨੂੰ ਲੜ ਗੁਰੂ ਗ੍ਰੰਥ ਸਾਹਿਬ ਦੇ ਲੱਗੀਏ।*
*ਇਹ ਜਲ ਵਿਚ ਡੁੱਬਦਾ ਨਹੀਂ ਇਸ ਨੂੰ ਅਗਨੀ ਵੀ ਨਾ ਸਾੜੇ,*
*ਇਸ ਨੂਰ ਮੁਜੱਸਮੇ ਨੂੰ ਸਮਝ ਨੀ ਸਕਦੇ ਨੀਤੋਂ ਮਾੜੇ।*
*ਰੁਸ਼ਨਾਵੇ ਜ਼ਿੰਦਗੀ ਨੂੰ ਬਣ ਕੇ ਕੋਹੇਨੂਰ ਫਿਰ ਜੱਗੀਏ,*
*ਛੱਡ ਮੜੀ ਮਸਾਣਾਂ ਨੂੰ ਲੜ ਗੁਰੂ ਗ੍ਰੰਥ ਸਾਹਿਬ ਦੇ ਲੱਗੀਏ।*
*ਜਗ ਉਪਜਿਆ ਸ਼ਬਦ ਵਿੱਚੋਂ ਕੀਤਾ ਰੱਬ ਸੀ ਜਦੋਂ ਪਸਾਉ,*
*ਜਗ ਕਮਲਾ ਸ਼ਬਦ ਬਿਨਾਂ ਉਪਜੈ ਮਨ ਵਿਚ ਕਦੇ ਨਾ ਭਾਉ।*
*ਕਰੇ ਨਾਸ਼ ਕੁਕਰਮਾਂ ਨੂੰ ਤਾਂ ਫਿਰ ਧਰਮ ਦੀ ਪਉੜੀ ਤੱਗੀਏ,*
*ਛੱਡ ਮੜੀ ਮਸਾਣਾਂ ਨੂੰ ਲੜ ਗੁਰੂ ਗ੍ਰੰਥ ਸਾਹਿਬ ਦੇ ਲੱਗੀਏ।*
*ਗੁਰ ਮੂਰਤ ਸ਼ਬਦ ਗੁਰੂ ਏਹਦੇ ਵਿੱਚੋਂ ਦਰਸ਼ਨ ਕਰੀਏ,*
*ਰਾਹ ਦੱਸਦੀ ਜ਼ਿੰਦਗੀ ਦਾ ਪੜ੍ਹ ਕੇ ਭਵਜਲ ਵਿੱਚੋਂ ਤਰੀਏ।*
*ਏਹਦੇ ਜਿਹਾ ਚਾਨਣ ਨਹੀਂ ਚੜ੍ਹਨ ਹਜ਼ਾਰਾਂ ਚੰਦ ਤੇ ਖੱਗੀਏ,*
*ਛੱਡ ਮੜੀ ਮਸਾਣਾਂ ਨੂੰ ਲੜ ਗੁਰੂ ਗ੍ਰੰਥ ਸਾਹਿਬ ਦੇ ਲੱਗੀਏ।*
*ਕਰੇ ਦੇਵਤੇ ਮਾਣਸ ਤੋਂ ਬਖਸ਼ਿਆ ਐਸਾ ਗੁਰੂ ਖ਼ਜ਼ਾਨਾ,*
*ਚੜੇ ਨਾਮ ਖੁਮਾਰੀ ਤੋਂ ਮੱਚਦਾ ਆਣ ਸ਼ਮ੍ਹਾ ਪਰਵਾਨਾ।*
*ਖੋਟੇ ਤੋਂ ਖਰੇ ਕਰੇ ਬਣਦੇ ਫੇਰ ਨੇ ਹੀਰੇ ਨਗੀਏ,*
*ਛੱਡੀ ਮੜੀ ਮਸਾਣਾਂ ਨੂੰ ਲੜ ਗੁਰੂ ਗ੍ਰੰਥ ਸਾਹਿਬ ਦੇ ਲੱਗੀਏ।*
*ਦੁਬਿਧਾ ਵਿਚ ਪੈਣਾ ਨਹੀਂ ਕਰਨੀ ਇਕ ਅਕਾਲ ਦੀ ਪੂਜਾ,*
*ਗੁਰੂ ਗ੍ਰੰਥ ਦੇ ਬਾਝੋਂ ਜੀ ਮੰਨਣਾ ਗੁਰੂ ਹੋਰ ਨਹੀਂ ਦੂਜਾ।*
*ਰਣਧੀਰ ਸਿੰਘਾ! ਸੱਚ 'ਤੇ ਚੱਲ ਤੂੰ ਵਹਿਣ ਨਾ ਉਲਟੇ ਵੱਗੀਏ,*
*ਛੱਡ ਮੜੀ ਮਸਾਣਾਂ ਨੂੰ ਲੜ ਗੁਰੂ ਗ੍ਰੰਥ ਸਾਹਿਬ ਦੇ ਲੱਗੀਏ।* ■

*ਗਾਈਡ, ਸੂਚਨਾ ਕੇਂਦਰ, ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ-੧੪੩੦੦੧; ਮੋ. +੯੧੯੮੦੩੮-੫੦੭੭੩

# ਸੱਚਾ ਸਾਥੀ

-ਸ੍ਰੀ ਰਮੇਸ਼ ਬੱਗਾ ਚੋਹਲਾ*

*ਵਾਂਗ ਭਰਾਵਾਂ ਰੱਖਿਆ ਜਿਸਨੂੰ ਜਾਣਿਆ ਨਾ ਬਿਗਾਨਾ।*
*ਗੁਰੂ ਨਾਨਕ ਦਾ ਸੱਚਾ ਸਾਥੀ ਸੀ ਭਾਈ ਮਰਦਾਨਾ।*
*ਧਿਆਨ ਲਗਾ ਕੇ ਗੁਰੂ ਨਾਨਕ ਜਦ ਦੇਖਿਆ ਜਗਤ ਜਲੰਦਾ,*
*ਆਪਣੇ ਸਫ਼ਰ ਦਾ ਸਾਥ ਬਣਾ ਲਿਆ ਉਸ ਨੇ ਹੁਕਮੀ ਬੰਦਾ,*
*ਵਿਚ ਹੁਕਮ ਦੇ ਰਹਿ ਕੇ ਜਿਹੜਾ ਛੇੜਦਾ ਰਿਹਾ ਤਰਾਨਾ।*
*ਗੁਰੂ ਨਾਨਕ . . .*
*ਲਾ ਮੋਢੇ ਨਾਲ ਮੋਢਾ ਜਿਸ ਨੇ ਲੰਮੇ ਪੰਧ ਨਿਬੇੜੇ,*
*ਦੁੱਖ ਭੁੱਖ ਦੇ ਵਿਚ ਵੀ ਲੱਗਾ ਰਿਹਾ ਗੁਰੂ ਦੇ ਨੇੜੇ,*
*ਜਿਸ ਪਾਸੇ ਨੂੰ ਆਖਿਆ ਬਾਬੇ ਉਧਰ ਹੋਇਆ ਰਵਾਨਾ।*
*ਗੁਰੂ ਨਾਨਕ . . .*
*ਸੁਰਤ ਜੋੜ ਕੇ ਸੱਚ ਨਾਲ ਬਾਬੇ ਬਾਣੀ ਜਦੋਂ ਉਚਾਰੀ,*
*ਨਾਲ ਰਬਾਬ ਦੇ ਭਾਈ ਮਰਦਾਨੇ ਸੰਗੀਤ ਦੇ ਵਿਚ ਸ਼ਿੰਗਾਰੀ,*
*ਰੱਬੀ ਰੰਗ ਵਿਚ ਰਹਿ ਕੇ ਜਿਸਦੀ ਪਹੁੰਚ ਹੋਈ ਰਬਾਨਾ।*
*ਗੁਰੂ ਨਾਨਕ . . .*
*ਨਾਲ ਤਾਰ ਦੇ ਇਕਸੁਰ ਹੁੰਦਾ ਜਦ ਸੀ ਸ਼ਬਦ ਇਲਾਹੀ,*
*ਠੱਗ ਬਿਰਤੀਆਂ ਵਾਲੇ ਵੀ ਫਿਰ ਕਰਦੇ ਸਨ ਵਡਿਆਈ,*
*ਦੁਨੀਆਂ ਦੇ ਵਿਚ ਦੋਵਾਂ ਵੰਡਿਆ ਰਲ ਕੇ ਨਾਮ ਖਜ਼ਾਨਾ।*
*ਗੁਰੂ ਨਾਨਕ . . .*
*ਮਾਈ ਲੱਖੋ ਤੇ ਭਾਈ ਬਦਰੇ ਦੀਆਂ ਸੀ ਅੱਖੀਆਂ ਦਾ ਤਾਰਾ,*
*ਗੁਰੂ ਨਾਨਕ ਦੇਵ ਨੂੰ ਭਾਈ ਮਰਦਾਨਾ ਜਾਨੋਂ ਵੱਧ ਪਿਆਰਾ,*
*'ਚੋਹਲੇ' ਵਾਲਾ 'ਬੱਗਾ' ਉਸ ਦਾ ਪੇਸ਼ ਕਰੇ ਅਫ਼ਸਾਨਾ।*
*ਗੁਰੂ ਨਾਨਕ ਦਾ ਸੱਚਾ ਸਾਥੀ ਸੀ ਭਾਈ ਮਰਦਾਨਾ।* ■

*#੧੩੪੮/੧੭/੧, ਗਲੀ ਨੰ: ੮ ਰਿਸ਼ੀ ਨਗਰ ਐਕਸਟੈਂਸ਼ਨ ਲੁਧਿਆਣਾ- ੧੪੧੦੦੧; ਮੋ.੯੪੬੩੧੩੨੭੧੯

## ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਾਬਕਾ ਮੈਂਬਰ ਪ੍ਰਿੰਸੀਪਲ ਭਗਵੰਤ ਸਿੰਘ ਦੇ ਅਕਾਲ ਚਲਾਣੇ 'ਤੇ ਐਡਵੋਕੇਟ ਧਾਮੀ ਵੱਲੋਂ ਦੁੱਖ ਪ੍ਰਗਟ

ਸ੍ਰੀ ਅੰਮ੍ਰਿਤਸਰ, ੨੨ ਜਨਵਰੀ : ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਾਬਕਾ ਮੈਂਬਰ ਪ੍ਰਿੰਸੀਪਲ ਭਗਵੰਤ ਸਿੰਘ ਦੇ ਅਕਾਲ ਚਲਾਣਾ ਕਰ ਜਾਣ 'ਤੇ ਗਹਿਰੇ ਦੁੱਖ ਦਾ ਇਜ਼ਹਾਰ ਕੀਤਾ ਹੈ। ਪ੍ਰਿੰਸੀਪਲ ਭਗਵੰਤ ਸਿੰਘ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰ ਅਤੇ ਗੁਰਦੁਆਰਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਪਾਤਸ਼ਾਹੀ ਛੇਵੀਂ ਗੁਰੂਸਰ ਸੁਧਾਰ ਦੇ ਪ੍ਰਧਾਨ ਵੀ ਰਹੇ ਹਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਪ੍ਰਿੰਸੀਪਲ ਭਗਵੰਤ ਸਿੰਘ ਦੇ ਚਲਾਣੇ ਨੂੰ ਵੱਡਾ ਪੰਥਕ ਘਾਟਾ ਕਰਾਰ ਦਿੱਤਾ ਹੈ। ਉਨ੍ਹਾਂ ਕਿਹਾ ਕਿ ਪ੍ਰਿੰਸੀਪਲ ਭਗਵੰਤ ਸਿੰਘ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਮੈਂਬਰ ਰਹਿੰਦਿਆਂ ਜਿੱਥੇ ਧਰਮ ਪ੍ਰਚਾਰ ਸੇਵਾਵਾਂ ਨਿਭਾਈਆਂ, ਉੱਥੇ ਹੀ ਗੁਰਦੁਆਰਾ ਪ੍ਰਬੰਧਾਂ ਦੀ ਬੇਹਤਰੀ ਲਈ ਵੀ ਕਾਰਜ ਕੀਤੇ। ਉਨ੍ਹਾਂ ਪ੍ਰਿੰਸੀਪਲ ਭਗਵੰਤ ਸਿੰਘ ਦੇ ਪਰਵਾਰ ਨਾਲ ਹਮਦਰਦੀ ਪ੍ਰਗਟ ਕਰਦਿਆਂ ਵਿਛੜੀ ਰੂਹ ਨੂੰ ਸ਼ਰਧਾਂਜਲੀ ਭੇਟ ਕੀਤੀ। ਇਸੇ ਦੌਰਾਨ ਸ਼੍ਰੋਮਣੀ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਸ. ਰਘੂਜੀਤ ਸਿੰਘ ਵਿਰਕ, ਜੂਨੀਅਰ ਮੀਤ ਪ੍ਰਧਾਨ ਪ੍ਰਿੰਸੀਪਲ ਸੁਰਿੰਦਰ ਸਿੰਘ, ਜਨਰਲ ਸਕੱਤਰ ਸ. ਕਰਨੈਲ ਸਿੰਘ ਪੰਜੋਲੀ ਨੇ ਵੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਾਬਕਾ ਮੈਂਬਰ ਪ੍ਰਿੰਸੀਪਲ ਭਗਵੰਤ ਸਿੰਘ ਦੇ ਅਕਾਲ ਚਲਾਣੇ 'ਤੇ ਅਫ਼ਸੋਸ ਪ੍ਰਗਟ ਕਰਦਿਆਂ ਪਰਵਾਰ ਨਾਲ ਹਮਦਰਦੀ ਪ੍ਰਗਟ ਕੀਤੀ।

## ਦਿੱਲੀ 'ਚ ਨੌਜੁਆਨ ਲੜਕੀ 'ਤੇ ਅਣਮਨੁੱਖੀ ਤਸ਼ੱਦਦ ਸਮਾਜ ਦੇ ਮੱਥੇ 'ਤੇ ਕਲੰਕ- ਐਡਵੋਕੇਟ ਧਾਮੀ

ਸ੍ਰੀ ਅੰਮ੍ਰਿਤਸਰ, ੩੧ ਜਨਵਰੀ : ਦਿੱਲੀ 'ਚ ਨੌਜੁਆਨ ਲੜਕੀ ਨਾਲ ਕੀਤਾ ਗਿਆ ਅਣ-ਮਨੁੱਖੀ ਤਸ਼ੱਦਦ ਜ਼ੁਲਮ ਦੀ ਸਿਖ਼ਰ ਹੈ, ਜਿਸ ਦੇ ਦੋਸ਼ੀਆਂ ਨੂੰ ਸਖ਼ਤ ਸਜ਼ਾਵਾਂ ਮਿਲਣੀਆਂ ਚਾਹੀਦੀਆਂ ਹਨ। ਇਹ ਪ੍ਰਗਟਾਵਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਕੀਤਾ ਹੈ। ਉਨ੍ਹਾਂ ਕਿਹਾ ਕਿ ਇਸ ਤਰ੍ਹਾਂ ਕਿਸੇ ਮਨੁੱਖ ਨੂੰ ਜ਼ਲੀਲ ਕਰਨਾ ਮਾਨਵੀ ਕਦਰਾਂ-ਕੀਮਤਾਂ ਦੇ ਬਿਲਕੁਲ ਵਿਰੁੱਧ ਹੈ, ਜਿਸ ਦੀ ਸ਼੍ਰੋਮਣੀ

ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਖ਼ਤ ਸ਼ਬਦਾਂ ਵਿਚ ਨਿੰਦਾ ਕਰਦੇ ਹਾਂ। ਐਡਵੋਕੇਟ ਧਾਮੀ ਨੇ ਦਿੱਲੀ ਵਿਚ ਵਾਪਰੀ ਇਸ ਮੰਦਭਾਗੀ ਘਟਨਾ ਦੇ ਦੋਸ਼ੀਆਂ ਨੂੰ ਸਖ਼ਤ ਸਜ਼ਾਵਾਂ ਦੇਣ ਦੀ ਮੰਗ ਕਰਦਿਆਂ ਕਿਹਾ ਕਿ ਇਸ ਤੋਂ ਸ਼ਰਮਨਾਕ ਹੋਰ ਕੀ ਹੋ ਸਕਦਾ ਹੈ ਕਿ ਇਕ ਬੇਵੱਸ ਅਤੇ ਇਕੱਲੀ ਲੜਕੀ 'ਤੇ ਸਮੂਹਿਕ ਰੂਪ ਵਿਚ ਜ਼ੁਲਮ ਕੀਤਾ ਗਿਆ ਅਤੇ ਹੋਰ ਵੀ ਅਫ਼ਸੋਸਨਾਕ ਹੈ ਕਿ ਇਸ ਵਿਚ ਇਸਤਰੀਆਂ ਵੀ ਸ਼ਾਮਲ ਹਨ। ਉਨ੍ਹਾਂ ਕਿਹਾ ਕਿ ਕੇਸ ਕੱਟਣ ਅਤੇ ਮੂੰਹ ਕਾਲਾ ਕਰਨ ਦੀ ਜੋ ਮਨੁੱਖਤਾ ਤੋਂ ਗਿਰੀ ਹੋਈ ਹਰਕਤ ਦੋਸ਼ੀਆਂ ਨੇ ਕੀਤੀ ਹੈ, ਇਹ ਸਮਾਜ ਦੇ ਮੂੰਹ 'ਤੇ ਕਲੰਕ ਤੋਂ ਘੱਟ ਨਹੀਂ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਨੇ ਦਿੱਲੀ ਅਤੇ ਕੇਂਦਰ ਸਰਕਾਰ ਤੋਂ ਮੰਗ ਕੀਤੀ ਕਿ ਦੋਸ਼ੀ ਕਿਸੇ ਵੀ ਹਾਲਤ ਵਿਚ ਬਖ਼ਸ਼ੇ ਨਹੀਂ ਜਾਣੇ ਚਾਹੀਦੇ ਅਤੇ ਇਕ-ਇਕ ਦੋਸ਼ੀ ਦੀ ਪਛਾਣ ਕਰਕੇ ਹਰ ਇਕ ਨੂੰ ਉਦਾਹਰਨ ਪੇਸ਼ ਕਰਦੀ ਕਰੜੀ ਸਜ਼ਾ ਦਿੱਤੀ ਜਾਵੇ। ਜੇਕਰ ਦੋਸ਼ੀਆਂ ਨੂੰ ਸਜ਼ਾਵਾਂ ਨਾ ਮਿਲੀਆਂ ਤਾਂ ਅਜਿਹੇ ਲੋਕਾਂ ਦੇ ਹੌਂਸਲੇ ਹੋਰ ਵਧਣਗੇ, ਜੋ ਸਮਾਜ ਲਈ ਘਾਤਕ ਹਨ। ਐਡਵੋਕੇਟ ਧਾਮੀ ਨੇ ਆਖਿਆ ਕਿ ਇਸ ਮਾਮਲੇ ਦੀ ਸਰਕਾਰਾਂ ਵੱਲੋਂ ਹਰ ਪਹਿਲੂ 'ਤੇ ਡੂੰਘਾਈ ਨਾਲ ਜਾਂਚ ਕਰਵਾਈ ਜਾਵੇ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਵੀ ਇਸ ਮਾਮਲੇ ਦੀ ਪੜਤਾਲ ਲਈ ਦਿੱਲੀ ਸਿੱਖ ਮਿਸ਼ਨ ਦੇ ਅਧਿਕਾਰੀਆਂ ਦੀ ਡਿਊਟੀ ਲਗਾਈ ਗਈ ਹੈ। ਉਨ੍ਹਾਂ ਆਖਿਆ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਧਿਕਾਰੀ ਜੋ ਵੀ ਰਿਪੋਰਟ ਦੇਣਗੇ ਉਸ ਅਨੁਸਾਰ ਅਗਲੀ ਕਾਰਵਾਈ ਕਰਾਂਗੇ।

## ਮੁਹੰਮਦ ਮੁਸਤਫਾ ਸਿੱਖ ਕੌਮ ਤੋਂ ਮੁਆਫ਼ੀ ਮੰਗੇ- ਐਡਵੋਕੇਟ ਧਾਮੀ

ਸ੍ਰੀ ਅੰਮ੍ਰਿਤਸਰ, ੧ ਫ਼ਰਵਰੀ : ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਕਾਂਗਰਸੀ ਆਗੂ ਮੁਹੰਮਦ ਮੁਸਤਫਾ ਦੁਆਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਕਿਤਾਬ ਕਹਿਣ ਦੀ ਸਖ਼ਤ ਸ਼ਬਦਾਂ ਵਿਚ ਨਿਖੇਧੀ ਕਰਦਿਆਂ ਸਿੱਖ ਕੌਮ ਤੋਂ ਮੁਆਫ਼ੀ ਮੰਗਣ ਲਈ ਕਿਹਾ ਹੈ। ਐਡਵੋਕੇਟ ਧਾਮੀ ਨੇ ਕਿਹਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਮੁੱਚੀ ਮਨੁੱਖਤਾ ਦੇ ਅਧਿਆਤਮਕ ਗੁਰੂ ਹਨ। ਉਨ੍ਹਾਂ ਕਿਹਾ ਕਿ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਜੋਤੀ ਜੋਤਿ ਸਮਾਉਣ ਤੋਂ ਪਹਿਲਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਤਾਗੱਦੀ ਦੇ ਕੇ ਸਿੱਖ ਕੌਮ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲੜ ਲਾਇਆ ਸੀ। ਉਨ੍ਹਾਂ ਕਿਹਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਦਰ ਸਿੱਖ ਕੌਮ ਦੀ ਅਥਾਹ ਸ਼ਰਧਾ ਹੈ, ਜਿਸ ਅੰਦਰ ਦਰਜ ਗੁਰਬਾਣੀ ਤੋਂ ਅਗਵਾਈ ਲੈ ਕੇ ਸਿੱਖ ਆਪਣਾ ਜੀਵਨ ਬਸਰ ਕਰਦੇ ਹਨ। ਉਨ੍ਹਾਂ ਕਿਹਾ ਕਿ ਜਾਗਤ ਜੋਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਕਿਤਾਬ ਕਹਿਣਾ ਮੁਹੰਮਦ ਮੁਸਤਫਾ ਦੀ ਬੌਣੀ ਮਾਨਸਿਕਤਾ ਦਾ ਪ੍ਰਗਟਾਵਾ ਹੈ। ਉਨ੍ਹਾਂ ਕਿਹਾ ਕਿ ਉਸ ਦੇ ਇਸ ਬਿਆਨ ਨਾਲ ਸਿੱਖ ਕੌਮ ਦੀ ਭਾਵਨਾਵਾਂ ਨੂੰ ਸੱਟ ਵੱਜੀ ਹੈ। ਐਡਵੋਕੇਟ ਧਾਮੀ ਨੇ ਕਿਹਾ ਕਿ ਮੁਹੰਮਦ ਮੁਸਤਫਾ ਖੁਲ-ਏ-ਆਮ ਮੁਆਫ਼ੀ ਮੰਗਣ, ਜੇਕਰ ਅਜਿਹਾ

ਨਹੀਂ ਕਰਦੇ ਤਾਂ ਉਨ੍ਹਾਂ ਖਿਲਾਫ ਕਾਨੂੰਨੀ ਕਾਰਵਾਈ ਕੀਤੀ ਜਾਵੇਗੀ।

## ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਯੂ.ਕੇ. ਦੀ ਗ੍ਰਹਿ ਸਕੱਤਰ ਵੱਲੋਂ ਸਿੱਖਾਂ ਵਿਰੁੱਧ ਟਿੱਪਣੀ ਨੂੰ ਲੈ ਕੇ ਬ੍ਰਿਟਿਸ਼ ਹਾਈ ਕਮਿਸ਼ਨਰ ਨੂੰ ਲਿਖਿਆ ਪੱਤਰ

ਸ੍ਰੀ ਅੰਮ੍ਰਿਤਸਰ, ੫ ਫ਼ਰਵਰੀ : ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਯੂਨਾਈਟਿਡ ਕਿੰਗਡਮ (ਯੂ.ਕੇ.) ਦੀ ਗ੍ਰਹਿ ਸਕੱਤਰ ਪ੍ਰੀਤੀ ਪਟੇਲ ਵੱਲੋਂ ਸਿੱਖਾਂ ਵਿਰੁੱਧ ਕੀਤੀ ਟਿੱਪਣੀ ਨੂੰ ਲੈ ਕੇ ਬ੍ਰਿਟਿਸ਼ ਹਾਈ ਕਮਿਸ਼ਨਰ ਨੂੰ ਪੱਤਰ ਲਿਖਿਆ ਹੈ। ਪ੍ਰੀਤੀ ਪਟੇਲ ਨੇ ੧੯ ਨਵੰਬਰ, ੨੦੨੧ ਨੂੰ ਵਾਸ਼ਿਗਟਨ ਡੀ.ਸੀ. ਵਿਖੇ ਹੈਰੀਟੇਜ ਫਾਊਂਡੇਸ਼ਨ ਨੂੰ ਆਪਣੇ ਸੰਬੋਧਨ ਦੌਰਾਨ ਸਿੱਖਾਂ ਵਿਰੁੱਧ ਬਿਆਨ ਦਿੱਤਾ ਸੀ, ਜੋ ਹੁਣ ਸਾਹਮਣੇ ਆਇਆ ਹੈ। ਉਸ ਨੇ ਕਿਹਾ ਸੀ ਕਿ ਸਿੱਖ ਵੱਖਵਾਦੀ ਕੱਟੜਪੰਥੀਆਂ ਨੇ ਵੀ ਹਾਲ ਹੀ ਦੇ ਸਾਲਾਂ ਵਿਚ ਕਾਫੀ ਤਣਾਅ ਪੈਦਾ ਕੀਤਾ ਹੈ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਬ੍ਰਿਟਿਸ਼ ਹਾਈ ਕਮਿਸ਼ਨਰ ਨੂੰ ਲਿਖੇ ਪੱਤਰ ਵਿਚ ਕਿਹਾ ਹੈ ਕਿ ੧੯ ਨਵੰਬਰ, ੨੦੨੧ ਨੂੰ ਯੂ.ਕੇ. ਦੀ ਗ੍ਰਹਿ ਸਕੱਤਰ ਪ੍ਰੀਤੀ ਪਟੇਲ ਨੇ ਵਾਸ਼ਗਿਟਨ ਡੀ. ਸੀ. ਵਿਚ ਇਕ ਭਾਸ਼ਣ ਦਿੱਤਾ ਸੀ, ਜਿਸ ਵਿਚ ਸਿੱਖਾਂ ਵਿਰੁੱਧ ਵਿਚਾਰ ਹਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਨੇ ਕਿਹਾ ਕਿ ਯੁਕੇ ਦੀਆਂ ਸਿੱਖ ਜਥੇਬੰਦੀਆਂ ਨੇ ਇਸ ਮੁੱਦੇ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਧਿਆਨ ਵਿਚ ਲਿਆਂਦਾ ਹੈ। ਉਨ੍ਹਾਂ ਕਿਹਾ ਕਿ ਪ੍ਰੀਤੀ ਪਟੇਲ ਦਾ ਸੰਬੋਧਨ ਸਿੱਖ ਕੌਮ ਦੇ ਅਕਸ ਨੂੰ ਭਾਰੀ ਠੇਸ ਪਹੁੰਚਾਉਣ ਵਾਲਾ ਹੈ।

ਐਡਵੋਕੇਟ ਧਾਮੀ ਨੇ ਕਿਹਾ ਕਿ ਯੂ. ਕੇ. ਵਿਚ ਸਿੱਖਾਂ ਦਾ ਸਕਾਰਾਤਮਕ ਯੋਗਦਾਨ ਪਾਉਣ ਦਾ ਲੰਮਾ ਇਤਿਹਾਸ ਹੈ। ਕੋਵਿਡ-੧੯ ਮਹਾਂਮਾਰੀ ਦੌਰਾਨ, ਯੂ. ਕੇ. ਸਮੇਤ ਦੁਨੀਆਂ ਭਰ ਦੇ ਸਿੱਖ ਭਾਈਚਾਰੇ ਨੇ ਮਾਨਵਤਾਵਾਦੀ ਯਤਨਾਂ ਵਿਚ ਵੱਡਾ ਯੋਗਦਾਨ ਪਾਇਆ। ਉਨ੍ਹਾਂ ਕਿਹਾ ਕਿ ਦੁਨੀਆ ਭਰ ਦੇ ਸਿੱਖਾਂ ਨੇ ਆਪਣੀ ਮਿਹਤਨ ਨਾਲ ਵੱਖ-ਵੱਖ ਦੇਸ਼ਾਂ ਵਿਚ ਉੱਚ ਪੱਧਰ 'ਤੇ ਮੁਕਾਮ ਹਾਸਲ ਕੀਤਾ ਹੈ, ਪਰ ਪਟੇਲ ਵਰਗੇ ਨੇਤਾਵਾਂ ਵੱਲੋਂ ਕੀਤਾ ਜਾ ਰਿਹਾ ਪ੍ਰਚਾਰ ਸਿੱਖ ਕੌਮ ਦੇ ਅਕਸ ਨੂੰ ਢਾਹ ਲਾਉਣ ਵਾਲਾ ਹੈ। ਉਨ੍ਹਾਂ ਕਿਹਾ ਕਿ ਸਾਨੂੰ ਇਸ ਗੱਲ ਦੀ ਡੂੰਘੀ ਚਿੰਤਾ ਹੈ ਕਿ ਸੀਨੀਅਰ ਸਿਆਸਤਦਾਨਾਂ ਦੁਆਰਾ ਵੰਡਣ ਵਾਲੀ ਬੇਬੁਨਿਆਦ ਬਿਆਨਬਾਜ਼ੀ ਦੁਨੀਆ ਭਰ ਵਿਚ ਸਿੱਖਾਂ ਵਿਰੁੱਧ ਨਫ਼ਰਤੀ ਅਪਰਾਧ ਨੂੰ ਜਨਮ ਦੇ ਸਕਦੀ ਹੈ। ਉਨ੍ਹਾਂ ਕਿਹਾ ਕਿ ਗ੍ਰਹਿ ਸਕੱਤਰ ਪਟੇਲ ਸਿੱਖ ਕੌਮ ਨੂੰ ਠੇਸ ਪਹੁੰਚਾਉਣ ਵਾਲੀਆਂ ਹਰਕਤਾਂ ਕਰਕੇ ਸਿੱਖ ਸਮਾਜ ਦੇ ਵਿਰੁੱਧ ਬੇਬੁਨਿਆਦ ਦਾਅਵੇ ਕਰ ਰਹੀ ਹੈ। ਉਨ੍ਹਾਂ ਕਿਹਾ ਕਿ ਪ੍ਰੀਤੀ ਪਟੇਲ ਸਿੱਖ ਭਾਈਚਾਰੇ ਵਿਰੁੱਧ ਕੀਤੀ ਬਿਆਨਬਾਜ਼ੀ ਲਈ ਮੁਆਫ਼ੀ ਮੰਗਣ ਅਤੇ ਇਸ ਬੇਬੁਨਿਆਦ ਬਿਆਨ ਨੂੰ ਵਾਪਸ ਲੈਣ। ■

# ਧਰਮ ਪ੍ਰਚਾਰ ਕਮੇਟੀ ਦੀਆਂ ਪ੍ਰਚਾਰ ਸਰਗਰਮੀਆਂ

◆ ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ ਜੀ ਪਾਤਸ਼ਾਹੀ ਨੌਵੀਂ, ਬਾਬਾ ਬਕਾਲਾ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਵਿਖੇ ੨੪ ਅਗਸਤ, ੨੦੨੧ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਦੌਰਾਨ ਕੁੱਲ ੫੧ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ।

◆ ਪਿੰਡ ਭਕਨਾ ਕਲ੍ਹਾਂ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਵਿਖੇ ੨੯ ਅਗਸਤ, ੨੦੨੧ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਦੌਰਾਨ ੪੭ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ।

◆ ਗੁਰਦੁਆਰਾ ਸਿੰਘ ਸਭਾ, ਚੱਠਾ ਮਿੱਲ, ਜੰਮੂ ਵਿਖੇ ੮ ਅਗਸਤ, ੨੦੨੧ ਨੂੰ ਕਰਵਾਏ ਗਏ ਅੰਮ੍ਰਿਤ ਸੰਚਾਰ ਵਿਚ ੧੨੨ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ।

◆ ਗੁਰਦੁਆਰਾ ਬਾਬਾ ਜੀਵਨ ਸਿੰਘ ਜੀ ਸ਼ਹੀਦ, ਪਿੰਡ ਗੁਮਾਨਪੁਰਾ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਵਿਖੇ ੮ ਅਗਸਤ, ੨੦੨੧ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਵਿਚ ੫੨ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ।

◆ ਗੁਰਦੁਆਰਾ ਬੁਰਜ ਸਾਹਿਬ, ਧਾਰੀਵਾਲ, ਜ਼ਿਲ੍ਹਾ ਗੁਰਦਾਸਪੁਰ ਵਿਖੇ ੩੧ ਅਗਸਤ, ੨੦੨੧ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਵਿਚ ੧੪੧ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ।

◆ ਗੁਰਦੁਆਰਾ ਬਾਬਾ ਜੀਵਨ ਸਿੰਘ ਜੀ, ਪਿੰਡ ਰਣੀਕੇ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਵਿਖੇ ੫ ਸਤੰਬਰ, ੨੦੨੧ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਦੌਰਾਨ ੬੮ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ।

◆ ਗੁਰਦੁਆਰਾ ਕੰਧ ਸਾਹਿਬ, ਬਟਾਲਾ, ਜ਼ਿਲ੍ਹਾ ਗੁਰਦਾਸਪੁਰ ਵਿਖੇ ੬ ਸਤੰਬਰ, ੨੦੨੧ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਦੌਰਾਨ ੧੪੫ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ।

◆ ਸਿੱਖ ਮਿਸ਼ਨ ਕਲਕੱਤਾ (ਪੂਰਬੀ ਭਾਰਤ) ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ ਜੀ, ਸਰਦਾਰ ਨਗਰ, ਲਛਮੀਪੁਰ ਵਿਖੇ ੮ ਸਤੰਬਰ, ੨੦੨੧ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਵਿਚ ੧੬ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ।

◆ ਗੁਰਦੁਆਰਾ ਬਾਬਾ ਗਮਚੁੱਕ, ਪਿੰਡ ਬੱਲੜਵਾਲ, ਤਹਿਸੀਲ ਅਜਨਾਲਾ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਵਿਖੇ ੪ ਅਕਤੂਬਰ, ੨੦੨੧ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਵਿਚ ੮੦ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ। ■

# ਵਿਦਿਆ ਵੀਚਾਰੀ ਤਾਂ ਪਰਉਪਕਾਰੀ

## ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ

ਦੇ ਪ੍ਰਬੰਧ ਅਧੀਨ ਅਤੇ

ਡਾਇਰੈਕਟਰ ਆਫ਼ ਐਜੂਕੇਸ਼ਨ,

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ

ਦੇ ਵਿੱਦਿਅਕ ਅਦਾਰੇ

**ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ**
ਪ੍ਰਧਾਨ, ਸ਼੍ਰੋ.ਗੁ.ਪ੍ਰ. ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ

## ਵਿੱਦਿਆ ਦੇ ਪ੍ਰਸਾਰ ਲਈ ਵਚਨਬੱਧ

- ਸ੍ਰੀ ਗੁਰੂ ਗ੍ਰੰਥ ਸਾਹਿਬ ਵਰਲਡ ਯੂਨੀਵਰਸਿਟੀ, ਸ੍ਰੀ ਫ਼ਤਿਹਗੜ੍ਹ ਸਾਹਿਬ
- ਸ੍ਰੀ ਗੁਰੂ ਰਾਮਦਾਸ ਮੈਡੀਕਲ ਯੂਨੀਵਰਸਿਟੀ, ਸ੍ਰੀ ਅੰਮ੍ਰਿਤਸਰ ਸਾਹਿਬ
- ਆਟੋਨੋਮਸ ਕਾਲਜ 05 ✶ਡਿਗਰੀ ਕਾਲਜ 31 ✶ਸਕੂਲ 52
- ਨਨਕਾਣਾ ਸਾਹਿਬ ਐਜੂਕੇਸ਼ਨ ਟਰੱਸਟ ਅਧੀਨ 02
- ਬਾਬਾ ਬੰਦਾ ਸਿੰਘ ਬਹਾਦਰ ਐਜੂਕੇਸ਼ਨ ਟਰੱਸਟ ਅਧੀਨ 02
- ਸ੍ਰੀ ਗੁਰੂ ਰਾਮਦਾਸ ਚੈਰੀਟੇਬਲ ਟਰੱਸਟ ਅਧੀਨ 03

## ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ

- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਦਿੱਤੀ ਜਾਣ ਵਾਲੀ ਵਿੱਦਿਆ ਦਾ ਮੁੱਖ ਉਦੇਸ਼ ਵਿਦਿਆਰਥੀਆਂ ਨੂੰ ਸਿੱਖ ਵਿਦਵਾਨ ਬਣਾਉਣ ਅਤੇ ਸਿੱਖੀ ਸਿਧਾਂਤ ਅਨੁਸਾਰ ਗੁਰਮਤਿ ਦੇ ਧਾਰਨੀ ਬਣਾ ਕੇ ਸਮਾਜ ਦੀ ਸੇਵਾ ਕਰਨ ਲਈ ਤਿਆਰ ਕਰਨਾ ਹੈ।
- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਅੰਮ੍ਰਿਤਧਾਰੀ ਵਿਦਿਆਰਥੀਆਂ ਨੂੰ ਹਰ ਸਾਲ ਕਰੋੜਾਂ ਰੁਪਏ ਬਤੌਰ ਵਜ਼ੀਫ਼ੇ ਵਜੋਂ ਦਿੱਤੇ ਜਾਂਦੇ ਹਨ।
- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਵਿਦਿਆਰਥੀਆਂ ਲਈ ਘੱਟ ਗਿਣਤੀ ਵਜ਼ੀਫ਼ੇ ਅਤੇ ਹੋਰ ਸਕਾਲਰਸ਼ਿਪ ਸਕੀਮਾਂ ਦਿੱਤੀਆਂ ਜਾਂਦੀਆਂ ਹਨ।
- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਵਿਦਿਆਰਥੀਆਂ ਨੂੰ ਨੈਤਿਕ ਕਦਰਾਂ ਕੀਮਤਾਂ ਦਾ ਧਾਰਨੀ ਬਣਾ ਕੇ ਉਨ੍ਹਾਂ ਦੇ ਵਿਅਕਤਿਤਵ ਨੂੰ ਉਭਾਰਿਆ ਜਾਂਦਾ ਹੈ।
- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਵਿਦਿਆਰਥੀਆਂ ਨੂੰ ਅਜੋਕੇ ਸਮੇਂ ਦੀ ਵਿਗਿਆਨਕ ਤਕਨੀਕ ਅਨੁਸਾਰ ਪੜ੍ਹਾਇਆ ਜਾਂਦਾ ਹੈ।
- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਧੀਨ ਵਿੱਦਿਅਕ ਅਦਾਰਿਆਂ ਵਿਚੋਂ ਵਿਦਿਆਰਥੀ ਵੱਖ-ਵੱਖ ਖੇਡਾਂ ਵਿਚ ਰਾਸ਼ਟਰੀ ਅਤੇ ਅੰਤਰਰਾਸ਼ਟਰੀ ਪੱਧਰ 'ਤੇ ਮੱਲਾਂ ਮਾਰਦੇ ਹਨ।
- ਵਿਸ਼ਵ ਦਾ ਪਹਿਲਾ ਅਤੇ ਨਿਵੇਕਲਾ ਗੁਰਦੁਆਰਾ ਮੈਨੇਜਮੈਂਟ ਡਿਗਰੀ ਕੋਰਸ-(ਸ੍ਰੀ ਗੁਰੂ ਗ੍ਰੰਥ ਸਾਹਿਬ ਵਰਲਡ ਯੂਨੀਵਰਸਿਟੀ, ਸ੍ਰੀ ਫ਼ਤਿਹਗੜ੍ਹ ਸਾਹਿਬ)।
- ਧਰਮ ਅਧਿਐਨ ਦਾ ਇਕ ਸਾਂਝਾ ਪੱਤਰ-ਵਿਹਾਰ ਕੋਰਸ।
- ਵਿਦਿਆਰਥੀਆਂ ਦੇ ਸਰਵਪੱਖੀ ਵਿਕਾਸ ਲਈ ਐਨ.ਐਸ.ਐਸ., ਗੁਰਮਤਿ ਸਭਾਵਾਂ, ਸਭਿਆਚਾਰਕ ਅਤੇ ਸਾਹਿਤਕ ਸਮਾਗਮ, ਧਾਰਮਿਕ ਅਤੇ ਨੈਤਿਕ ਸਿੱਖਿਆ ਲਈ ਵਿਸ਼ੇਸ਼ ਉਪਰਾਲੇ।
- ਸਮੇਂ-ਸਮੇਂ 'ਤੇ ਗੁਰਬਾਣੀ ਕੰਠ, ਧਾਰਮਿਕ ਨਿਬੰਧ, ਵਾਰ ਗਾਇਨ, ਕੀਰਤਨ ਦਰਬਾਰ, ਆਨਲਾਈਨ ਧਾਰਮਿਕ ਕਵਿਜ਼ ਅਤੇ ਦਸਤਾਰਬੰਦੀ ਮੁਕਾਬਲੇ।

**ਵੱਲੋਂ: ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ**
ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ